੧ ੴ ਸਤਿਗੁਰ ਪ੍ਰਸਾਦਿ ॥

# ਭਰੋਸਾ



ਜੀਵ ਆਤਮਾ ਨੂੰ ਸ਼ੁਧ, ਪਵਿਤਰ ਤੇ ਪ੍ਰਕਾਸ਼ ਮਈ ਬਨਾਉਣ ਲਈ ਧਾਰਮਕ ਜੀਵਨ ਦੇ ਬੁਨਿਆਦੀ ਅਸੂਲਾਂ ਤੇ ਪਿਆਰ ਦੀ ਰੰਗਣ ਵਿਚ ਰੰਗੀ ਹੋਈ ਪੰਥਕ ਪਰਵਾਨਿਆਂ, ਧਰਮ ਰਖਯਕ ਵਾਹਿਗੁਰੂ ਤੇ ਭਰੋਸਾ ਰਖਣ ਵਾਲਿਆਂ ਸਿਦਕਵਾਨਾਂ ਤਾਰਕਾਂ ਦੀ ਉੱਚ ਕੋਟੀ ਦੀਆਂ ਕਵਿਤਾਵਾਂ ਨਾਲ ਭਰਪੂਰ ਮਨੁਸ਼ਾ ਜੀਵਨ ਸੁਧਾਰ ਪੁਸਤਕ ਪ੍ਰਕਾਸ਼ਕ ।


—ਲਿਖਾਰੀ—

**ਪੰਥਕ ਕਵੀ ਭਾਈ ਸਰਦਾਰੀ ਲਾਲ ਜੀ 'ਜ਼ਿੰਦਾ-ਦਿਲ'**

ਚੀਫ਼ ਐਡੀਟਰ 'ਨਿਰਭੈ' ਦਿੱਲੀ






ਮਿਲਣ ਦੇ ਪਤੇ :-

**(੧) ਜ਼ਿੰਦਾਦਿਲ ਸਾਹਿਤ ਭਵਨ,**

ਓਟਰਮ ਲਾਈਨ, 5/1 ਕਿੰਗਜ਼ਵੇ ਕੈਂਪ, ਦਿੱਲੀ

**(੨) ਭਾਈ ਹਰਬੰਸ ਸਿੰਘ ਸੁਖਦੇਵ ਸਿੰਘ**

ਗੁਰਦਵਾਰਾ ਸੀਸ ਗੰਜ, ਦਿੱਲੀ

# ਭੇਟਾ

ਉਹਨਾਂ ਸ਼ਰਧਾਲੂ ਸਿਦਕਵਾਨਾਂ ਗੁਰਸਿਖਾਂ ਦੇ ਜੋ ਦਸਾਂ ਪਾਤਸ਼ਾਹੀਆਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਤਨ ਮਨ ਧਨ ਨਿਛਾਵਰ ਕਰਦੇ ਹਨ।

ਗੁਰੂ ਪੰਥ ਦਾ ਸੇਵਾਦਾਰ–
ਭਾਈ ਸਰਦਾਰੀ ਲਾਲ 'ਜ਼ਿੰਦਾ ਦਿਲ'

# ਬੇਨਤੀ

ਦਾਸ ੨੬ ਸਾਲ ਤੋਂ ਪੰਜਾਬੀ ਬੋਲੀ ਦੀ ਕਵਿਤਾ ਦੁਆਰਾ ਭਾਰਤ ਵਰਸ਼ ਵਿਚ ਵਡੀਆਂ ਵਡੀਆਂ ਸਟੇਜਾਂ ਤੇ ਆਪਣਾ ਫ਼ਰਜ਼ ਜਾਣ ਕੇ ਅਕਾਲ ਪੁਰਖ ਦੀ ਮਿਹਰ ਨਾਲ ਸੇਵਾ ਕਰਦਾ ਆ ਰਿਹਾ ਹੈ ਤੇ ਮਰਦੇ ਦਮ ਤਕ ਕਰਦਾ ਜਾਵੇਗਾ। ਦਾਸ ਨੇ ਸੰਗਤ ਦਾ ਹੁਕਮ ਸਿਰ ਮਥੇ ਤੇ ਰਖਦਿਆਂ ਹੋਇਆਂ ਹਰ ਮਾਈ ਭਾਈ ਦੀ ਚਾਹ ਤੇ ਧਾਰਮਕ ਪੁਸਤਕ ਜੋ ਤੁਹਾਡੇ ਪ੍ਰੇਮ ਭਰੇ ਸੋਹਣੇ ਸੋਹਣੇ ਹਥਾਂ ਵਿਚ ਹੈ ਜਿਸ ਦਾ ਨਾਮ 'ਭਰੋਸਾ' ਹੈ। ਇਸ ਵਿਚ ਦਾਸ ਨੇ ਪੰਥ ਨਾਲ ਪਿਆਰ ਕਰਦਿਆਂ ਹੋਇਆਂ ਅਣਖ਼ੀਲੀ ਕਲਮ ਨਾਲ ਵਾਹਿਗੁਰੂ ਦੇ ਰੰਗਾਂ ਵਿਚ ਰੰਗੇ ਹੋਏ ਪਿਆਰਿਆਂ ਦੇ ਜੀਵਨ ਕਵਿਤਾ ਦੁਆਰਾ ਲਿਖੇ ਹਨ। ਮੈਂ ਆਸ ਕਰਦਾ ਹਾਂ ਕਿ ਇਸ ਪੁਸਤਕ ਨੂੰ ਪਰਵਾਨ ਕਰੋਗੇ। ਅੱਖਰ ਵਾਧਾ ਘਾਟਾ ਭੁਲ ਚੁਕ ਮਾਫ਼ ਕਰਨੀ।

ਦਾਸ :–

ਭਾਈ ਸਰਦਾਰੀ ਲਾਲ 'ਜ਼ਿੰਦਾ-ਦਿਲ'

ਚੀਫ਼ ਐਡੀਟਰ 'ਨਿਰਭੈ' ਦਿਲੀ

# ਮੇਰੀ ਰਾਏ

ਸ੍ਰੀ ਮਾਨ ਭਾਈ ਸਰਦਾਰੀ ਲਾਲ ਜੀ 'ਜ਼ਿੰਦਾ-ਦਿਲ' ਨੂੰ ਮੈਂ ਢੇਰ ਚਿਰ ਤੋਂ ਜਾਣਦਾ ਹਾਂ। ਬਤੌਰ ਸਹਿਜਧਾਰੀ ਸਿਖ ਇਨ੍ਹਾਂ ਦੇ ਜਜ਼ਬਾਤ ਅਤੇ ਖ਼ਿਆਲਾਤ ਸਨਮਾਨ ਯੋਗ ਹਨ। ਇਸੇ ਕਰਕੇ ਧਾਰਮਕ ਦੇ ਪਾਰਖੂ ਸਿਖ ਅਤੇ ਕਵੀ 'ਜ਼ਿੰਦਾਦਿਲ' ਜੀ ਨੂੰ ਪੰਥਕ ਕਵੀ ਦੇ ਖ਼ਿਤਾਬ ਨਾਲ ਪੁਕਾਰਦੇ ਹਨ।

ਆਪ ਜਿਥੇ ਇਕ ਚੰਗੇ ਲਿਖਾਰੀ ਹਨ, ਉਸ ਦੇ ਨਾਲ ਹੀ ਇਖਲਾਕੀ ਅਤੇ ਧਾਰਮਕ ਕਵਿਤਾਵਾਂ ਦੇ ਇਕ ਚੰਗੇ ਚਿਤ੍ਰਕਾਰ ਵੀ ਹਨ। 'ਭਰੋਸਾ' ਨਾਮੇ ਕਵਿਤਾਵਾਂ ਦੀ ਇਨ੍ਹਾਂ ਦੀ ਇਹ ਪਹਿਲੀ ਰਚਨਾ ਹੈ, ਜਿਸ ਨੂੰ ਪੜ੍ਹ ਕੇ ਇਨ੍ਹਾਂ ਦਾ ਯਤਨ ਇਕ ਉੱਚ ਕੋਟੀ ਦੇ ਕਵੀ ਨਾਲੋਂ ਕਈ ਗੁਣਾਂ ਵਧੀਕ ਹੈ। ਕਵਿ-ਤਾਵਾਂ ਪਿਆਰੇ ਦੀ ਰੰਗਣ ਵਿਚ ਰੰਗੀਆਂ ਹੋਈਆਂ ਹਨ। ਇਨ੍ਹਾਂ ਅੰਦਰ ਵਲਵਲਾ, ਤੜਪ ਅਤੇ ਸਚਾਈ ਆਪਣੇ ਆਪ ਮੂਰਤੀ ਮਾਨ ਹੈ।

ਮੈਂ ਇਸ ਰਚਨਾ ਉਤੇ 'ਜ਼ਿੰਦਾ-ਦਿਲ' ਜੀ ਨੂੰ ਵਧਾਈ ਦੇਂਦਾ ਹਾਂ ਅਤੇ ਬਾਕੀ ਕਵੀਆਂ ਅਤੇ ਗੁਰਮੁਖ ਪਿਆਰਿਆਂ ਦੀ ਸੇਵਾ ਵਿਖੇ ਪ੍ਰਾਰਥਕ ਹਾਂ ਕਿ ਉਹ ਇਸ ਸਨਮਾਨ ਯੋਗ ਕਵੀ ਦੀ ਰਚਨਾ ਨੂੰ ਜੀ ਆਇਆਂ ਕਹਿਣ ਅਤੇ ਯਥਾ ਯੋਗ ਹੌਸਲਾ ਅਫ਼ਜ਼ਾਈ ਕਰਨ।

੧-੨-੧੯੫੩

ਬਸੰਤ ਸਿੰਘ 'ਦਰਵੇਸ਼'
ਹੈਡ ਮਾਸਟਰ ਖ਼ਾਲਸਾ ਕੰਬਾਈਂਡ ਸਕੂਲ
ਬੰਗਲਾ ਸਾਹਿਬ, ਨਵੀਂ ਦਿਲੀ

# ਤਤਕਰਾ

# ਭਰੋਸਾ

ਬੰਦੇ ਨੂੰ ਰਬ ਨੇ ਏਸੇ ਲਈ ਹੈ ਘਲਿਆ।
ਭਲਾ ਕਰ ਜਾ ਦੁਨੀਆਂ ਤੇ ਮਾਨਸ ਤੂੰ ਭਲਿਆ।
ਮਾਤਾ ਪਿਤਾ ਦੀ ਤੂੰ ਸੇਵਾ ਕਰੀਂ।
ਬਿਨਾ ਆਗਿਆ ਕਦਮ ਇਕ ਨਾ ਧਰੀਂ।

ਕਰੀਂ ਨਾਮ ਪੈਦਾ ਅਣਖ ਪਾਲ ਦੱਸੀਂ।
ਮਜਲਸ ਬੁਰੀ ਵਿਚ ਕਦੇ ਨਾ ਤੂੰ ਫੱਸੀਂ।
ਅਵਤਾਰਾਂ ਦੀ ਬੰਦਿਆ! ਕਰੀਂ ਤੂੰ ਗ਼ੁਲਾਮੀ।
ਧੁਰੋਂ ਆਈ ਬਾਣੀ ਨੂੰ ਦੇਵੀਂ ਸਲਾਮੀ।
ਕਰੀਂ ਦਾਨ ਆਪਣੀ ਕਮਾਈ ਦੇ ਵਿਚੋਂ।
ਤਾਂ ਪਾਵੇਂਗਾ ਰੁਤਬਾ ਸਚਾਈ ਦੇ ਵਿਚੋਂ।

ਪੜ੍ਹੀਂ ਜਾ ਕੇ ਦੁਨੀਆਂ ਤੇ ਰੱਬੀ ਤੂੰ ਬਾਣੀ।
ਕੋਈ ਚੀਜ਼ ਅੱਛੀ ਨਾ ਇਸ ਤੋਂ ਤੂੰ ਜਾਣੀ।
ਦੁਖੀਆਂ ਦੇ ਦੁਖੜੇ ਵੰਡਾਂਦਾ ਰਹੀਂ ਤੂੰ।
ਭੁਖਿਆਂ ਨੂੰ ਰੋਟੀ ਖਿਲਾਂਦਾ ਰਹੀਂ ਤੂੰ।
ਸਾਦੀ ਮੁਰਾਦੀ ਤਬੀਅਤ ਤੂੰ ਰੱਖੀਂ।
ਸਦਾ ਜੋੜੀ ਰੱਖੀਂ ਤੂੰ ਰੱਬ ਨਾਲ ਅੱਖੀਂ।
ਇਨਸਾਨ ਦੀ ਸ਼ਕਲ ਬਣ ਕੇ ਤੂੰ ਆਇਆ।
ਆਵਣ ਦਾ ਫ਼ਾਇਦਾ ਜੇ ਰੱਬ ਨੂੰ ਧਿਆਇਆ।
ਕਰੀਂ ਦੋਸ਼ ਕੋਈ ਨਾ ਬਣੀ ਤੂੰ ਬਦੋਸਾ।
ਇਕੋ ਵਾਹਿਗੁਰੂ ਤੇ ਸਦਾ ਰਖ ਭਰੋਸਾ।

# ਧੰਨ ਗੁਰੂ ਨਾਨਕ

ਧਾਰ ਅਵਤਾਰ ਦਾਤਾਰ ਤੂੰ,
ਕਰਨ ਆਇਓਂ ਕਲਿਆਨ।
ਧਰਤੀ ਭਾਰਤ ਵਰਸ਼ ਦੀ,
ਬਣ ਗਈ ਆਲੀਸ਼ਾਨ।
ਚੰਨ ਨਨਕਾਣੇ ਵਾਲਿਆ,
ਜੱਸ ਗਾਏ ਤੇਰਾ ਜਹਾਨ।
ਤ੍ਰਿਪਤਾ ਮਾਤ ਲਡਿੱਕਿਆ,
ਕਾਲੂ ਦਿਆ ਨਿਸ਼ਾਨ।
ਤੇਰੇ ਅਗੇ ਝੁਕਦੇ ਨੇ,
ਪਏ ਜ਼ਿਮੀਂ ਅਸਮਾਨ।

ਤੇਰੇ ਪੈਦਾ ਹੋਣ ਦਾ,
ਡੰਕਾ ਲੋਕ ਵਜਾਨ।
ਧਾਰ ਅਵਤਾਰ ਤੂੰ ਆ ਗਿਓਂ,
ਨਾਨਕ ਬਣ ਭਗਵਾਨ।

———

ਪੰਡਤ ਪਤਰੀ ਵੇਖ ਕੇ,
ਪੰਡਤ ਮੁਖੋਂ ਬੋਲਿਆ।
ਨਾਨਕ ਹੱਥੋਂ ਸੱਚ ਦਾ,
ਸੌਦਾ ਜਾਣਾ ਤੋਲਿਆ।
ਪੰਜ ਸਾਲ ਦੀ ਉਮਰ ਵਿਚ,
ਰੱਬ ਦਾ ਨਾਮ ਜਪਾਂਦੇ।
ਬਾਲ ਉਮਰ ਵਿਚ ਪਾਤਸ਼ਾਹ,
ਵੰਡ ਵੰਡ ਕੇ ਸੀ ਖਾਂਦੇ।
'ਓਮ' ਦਾ ਅਖਰ ਲਿਖ,
ਹਜ਼ੂਰ ਨੂੰ ਕਿਹਾ ਪਾਂਧੇ।
ਪੜ੍ਹ ਲਿਖ ਨਾਨਕ ਓਮ ਨੂੰ,
ਹਾਂ ਤੈਨੂੰ ਸਬਕ ਪੜ੍ਹਾਂਦੇ"।
ਇਹਦਾ ਅਰਥ ਕੀ ਪਾਂਧਿਆ,
ਨਾਨਕ ਜੀ ਫ਼ਰਮਾਂਦੇ।

ਪਾਂਧੇ ਅਰਥ ਨਾ ਵਾਚਿਆ,
ਸਤਿਗੁਰ ਨੇ ਸਮਝਾਂਦੇ :

"ਜਾਲ ਮੋਹ ਘਸ ਮਸ ਕਰ,
ਮਤ ਕਾਗਦ ਕਰ ਸਾਰ।
ਭਾਓ ਕਲਮ ਕਰ ਚਿਤ ਲਿਖਾਰੀ,
ਗੁਰ ਪੁਛ ਲਿਖ ਬੀਚਾਰ।
ਲਿਖ ਨਾਮ ਸਲਾਹ, ਲਿਖ ਲਿਖ
ਅੰਤ ਨਾ ਪਾਰਾਵਾਰ।
ਬਾਬਾ ਇਹ ਲੇਖਾ ਲਿਖ ਜਾਨ।
ਜਿਥੇ ਲੇਖਾ ਮੰਗੀਐ,
ਤਿਥੈ ਹੋਏ ਸਚਾ ਨੀਸਾਨ।"

ਪਾਂਧ ਨੇ ਜਦ ਸੁਣਿਆਂ,
ਓਮ ਦਾ ਅਰਥ ਅਚਾਨਕ।
ਢਹਿ ਚਰਨਾਂ ਤੇ ਆਖਣ ਲਗਾ,
ਤੂੰ ਹੈਂ ਧੰਨ ਗੁਰੂ ਨਾਨਕ।

———

ਉਜੜੇ ਖੇਤ ਹਰਿਔਲੇ ਕੀਤੇ,
ਜਗ ਤਾਰਕ ਦਾਤਾਰ।

ਤਨ ਮਨ ਧਨ ਸੀ ਵਾਰਿਆ,
ਗੁਰ ਸਿਖ ਰਾਏ ਬੁਲਾਰ।
ਹੇਠ ਵਣੋਟੇ ਸੁਤੜਾ,
ਕਲਜੁਗ ਦਾ ਅਵਤਾਰ।
ਮੁਖੜੇ ਨਾਨਕ ਸਤਗੁਰ ਦੇ ਤੋਂ,
ਸ਼ੇਸ਼ ਹੋਇਆ ਖਲਿਹਾਰ।
ਸੌਦਾ ਖਰਾ ਸੀ ਸੱਚ ਦਾ,
ਕੀਤਾ ਵਿਚ ਸੰਸਾਰ।
ਰੱਬੀ ਬਾਣੀ ਦਾ ਮੇਰੇ ਨਾਨਕ,
ਕੀਤਾ ਸੀ ਪਰਚਾਰ।
ਜਿਥੇ ਜਾਵਣ ਏਹੋ ਆਖਣ,
ਸਦਾ ਪੜ੍ਹੋ ਨਰ ਨਾਰ:
"ਵਾਹਿਗੁਰੂ ਨਾਮ ਜਹਾਜ਼ ਹੈ,
ਚੜ੍ਹੇ ਸੋ ਉਤਰੇ ਪਾਰ।
ਜੋ ਸਰਧਾ ਕਰ ਸੇਂਵਦੇ,
ਪਾਰ ਉਤਾਰਨ ਹਾਰ।"

———

ਓਸ ਸਮੇਂ ਸੀ ਬਿਕ੍ਰਮੀ ਸੰਮਤ,
ਪੰਦਰਾਂ ਸੌ ਉਨਤਾਲੀ।

ਛਟ੍ਰਾਟ ਉਮਰ ਵਿਚ ਹੈਸਨ ਨਾਨਕ,
ਦੋ ਜਹਾਨ ਦ ਵਾਲੀ।

ਕਾਲੂ ਪਿਤਾ ਨੇ ਪੰਡਤ ਤਾਈਂ,
ਆਪਣੇ ਘਰ ਬੁਲਾਇਆ।

ਨਾਨਕ ਨੂੰ ਹੁਣ ਪੰਡਤ ਜੀ,
ਜੰਞੂ ਜਾਏ ਪੁਆਇਆ।

ਤੰਤਰ ਮੰਤਰ ਪੜ੍ਹ ਕੇ ਪੰਡਤ,
ਜੰਞੂ ਪਾਵਣ ਲੱਗਾ।

ਨਾਨਕ ਵੇਖ ਕੇ ਝੂਠਾ ਜੰਞੂ,
ਇਹ ਫ਼ਰਮਾਵਣ ਲੱਗਾ:

“ਦਇਆ ਕਪਾਹ ਸੰਤੋਖ ਸੂਤ
ਜਤ ਗੰਢੀ ਸਤ ਵਟ।
ਇਹ ਜਨੇਊ ਜੀਆ ਕਾ
ਹੈਈ ਤਾਂ ਪਾਂਡੇ ਘੱਤ।
ਨਾ ਇਹੁ ਤੁਟੈ ਨਾ ਮਲ ਲਗੈ
ਨਾ ਇਹੁ ਜਲੈ ਨਾ ਜਾਇ।
ਧੰਨ ਸੁ ਮਾਨਸ ਨਾਨਕਾ
ਜੋ ਗਲ ਚਲੈ ਪਾਇ॥”

ਸੁਣਿਆ ਸ਼ਬਦ ਤੇ ਕਾਇਆ ਪਲਟੀ
ਪੰਡਤ ਬਦਲਿ ਚੋਲੇ।
ਪੰਡਤ ਜੀ ਦਾ ਰੋਮ ਰੋਮ ਫਿਰ,
ਧੰਨ ਗੁਰੂ ਨਾਨਕ ਬੋਲੇ।

# ਨੇਕ ਸਲਾਹ

ਮੈਂ ਕਵੀ ਹਾ ਇਸ ਕਲਮ ਨਾਲ
ਸੰਗਤ ਨੂੰ ਝੂਣ ਜਗਾਵਾਂਗਾ।
ਇਸ ਭੋਲੀ ਭਾਲੀ ਸੰਗਤ ਨੂੰ
ਮੈਂ ਸਿਧੇ ਰਸਤੇ ਪਾਵਾਂਗਾ।
ਹਰ ਗਲੀ ਮਹੱਲੇ ਦੇ ਅੰਦਰ
ਰੱਬ ਦਾ ਪਰਚਾਰ ਕਰਾਵਾਂਗਾ।
ਨਾਨਕ ਦੇ ਦੱਸੇ ਰਸਤੇ ਨੂੰ
ਘਰ ਘਰ ਦੇ ਵਿਚ ਸੁਣਾਵਾਂਗਾ।

ਮੈਂ ਨੌਕਰ ਹਾਂ ਓਸ ਭਗਤ ਦਾ
ਜੋ ਰੱਬ ਨਾਲ ਪਿਆਰ ਕਰਦਾ ਹੈ।

ਜੋ ਬੰਦਾ ਰੱਬ ਹੈ ਬਣ ਬੈਠਾ,
ਉਹ ਲਾਅਨਤੀ ਦੀ ਮੌਤ ਮਰਦਾ ਹੈ।

ਮੈਂ ਗਰੰਥ ਗੁਰੂ ਗੁਰੂ ਮੰਨਦਾ ਹਾਂ,
ਜਿਸ ਦੇ ਵਿਚ ਧੁਰ ਕੀ ਬਾਨੀ ਏਂ।
ਮੈਂ ਇਹਦੇ ਮੋਹਜ਼ਜ਼ੇ ਡਿਠੇ ਨੇ,
ਇਹਦਾ ਨਾ ਕੋਈ ਸਾਨੀ ਏਂ।
ਚੋਰਾਂ ਨੂੰ ਕੁਤਬ ਕਰਦਾ,
ਇਹ ਵੀ ਇਕ ਅਜਬ ਕਹਾਣੀ ਏਂ।
ਸਾਰੇ ਹੁਣ ਮਜ਼ਹਬ ਇਹਦਾ,
ਭਰਦੇ ਪਏ ਨੇ ਪਾਣੀ ਏਂ।

ਤ੍ਰੇਤੇ ਵਿਚ ਰਾਮ, ਦੁਆਪਰ ਵਿਚ
ਕ੍ਰਿਸ਼ਨ ਜੀ ਦਾ ਜਲਵਾ ਗੈਹਰਾ ਏ।
ਕਲਜੁਗ ਵਿਚ ਗਰੰਥ ਗੁਰੂ ਦਾ,
ਲੋਕੋ ਹੁਣ ਸੱਚਾ ਪਹਿਰਾ ਏ।

ਇਹਦੇ ਬਿਨ ਕਲਜੁਗ ਅੰਦਰ,
ਸਤਿਗੁਰ ਕੋਈ ਧਾਰਨਾ ਨਾ।
ਦਸਮੇਸ਼ ਪਿਤਾ ਜੀ ਕਹਿ ਗਏ ਨੇ,
ਇਹਦੇ ਬਿਨ ਕਿਸੇ ਤਾਰਨਾ ਨਾ।

ਇਹਦੇ ਬਿਨ ਸਭ ਪਖੰਡੀ,
ਇਸ ਨੂੰ ਵਿਸਾਰਨਾ ਨਾ।
ਇਹਦਾ ਹੀ ਬਣ ਜਾ ਬੰਦੇ,
ਬਣ ਕੇ ਫਿਰ ਹਾਰਨਾ ਨਾ।

ਤੂੰ ਉਠਦਾ ਬਹਿੰਦਾ ਡਿਗਦਾ ਢਹਿੰਦਾ
ਸਤਿਗੁਰ ਦੇ ਰੰਗ ਵੇਖੀ ਜਾ।
ਤੂੰ ਖਾਂਦਾ ਪੀਂਦਾ ਮਰਦਾ ਜੀਂਦਾ
ਇਸ ਦਰ ਤੋਂ ਮੱਥੇ ਟੇਕੀ ਜਾ।

ਇਕ ਹੋਰ ਅਵਤਾਰ ਬਨਾਸਪਤੀ ਹੈ,
ਪੀਂਦਾ ਬੜੀ ਪਿਲਾਂਦਾ ਏ।
ਸਿਰ ਮੁਕਟ ਬੰਨ੍ਹ ਕੇ ਸੋਨੇ ਦਾ,
"ਧੰਨ ਨਿਰੰਕਾਰ" ਸਦਵਾਂਦਾ ਏ।
ਜੰਤਰ ਮੰਤਰ ਝੂਠੇ ਦੇ ਕੇ,
ਭੋਲੇ ਲੋਕ ਫਸਾਂਦਾ ਏ।
ਚੇਲੀਆਂ ਨੂੰ ਬੰਨ੍ਹ ਘੁੰਗਰੂ ਪੈਰੀਂ,
ਵੇਸਵਾ ਵਾਂਗ ਨਚਾਂਦਾ ਏ।

ਅਵਾਰਾ ਗਰਦ ਏਜੰਟ ਨੇ ਉਸ ਦੇ,
ਏਜੰਟ ਵੀ ਉਹ ਜੋ ਰੰਡ-ਮਰੰਡੇ।

ਉਸ ਦੇ ਚੇਲੇ ਉਹ ਜਾ ਬਣਦੇ,
ਜੋ ਖ਼ਾਨਦਾਨੀ ਮੁਸ਼ੰਡੇ।

ਹਿੰਦੂਆਂ ਨੂੰ ਕਹਿੰਦਾ 'ਰਾਮ' ਹਾਂ ਮੈਂ,
ਸਿਖਾਂ ਨੂੰ 'ਨਾਨਕ' ਦੱਸਦਾ ਏ।
ਦਸ ਗੁਰੂਆਂ ਦੇ ਨਾ ਰਖ ਕੇ ਤੇ,
ਸੱਪ ਵਾਂਗ ਪੰਥ ਨੂੰ ਡੱਸਦਾ ਏ।
ਮਰਦਾਂ ਤੋਂ ਪੈਸੇ ਠਗਦਾ ਹੈ,
ਰੰਨਾਂ ਨੂੰ ਵੇਖ ਕੇ ਹੱਸਦਾ ਏ।
ਵਿਚੋਲੇ ਨੇ ਘੇਰ ਲੈ ਜਾਂਦੇ,
ਓਥੇ ਜਾ ਮੁਰਗ਼ਾ ਫਸਦਾ ਏ।

ਪਖੰਡੀ ਲਈ ਰੱਬ ਦੇ ਕੁਤੇ,
ਅਰਦਾਸਾ ਕਰ ਕਦਮ ਉਠਾਯਾ ਏ।
ਵੇਖੋ ਹੁਣ ਕਿਦਾਂ ਹੁੰਦੀ ਹੈ,
ਸਤਗੁਰ ਦੀ ਬੇਹਦ ਮਾਯਾ ਏ।

ਰੇਠੇ ਕਰ ਮਿੱਠੇ ਦੱਸੇ,
ਯਾ ਪੱਛਮੀ ਪੰਜਾਬ ਚਲੇ।
ਕੋਈ ਕਰਾਮਾਤ ਦੱਸੇ,
ਯਾ ਦਿੱਲੀਓਂ ਹੁਣ ਛੇਤੀ ਹੱਲੇ।

ਠੱਗੀ ਪਖੰਡੀ ਨਿਰਾ ਜੇ,
ਇਹਦੇ ਜੇ ਕੱਖ ਨਾ ਪੱਲੇ।
ਇਕ ਦਿਨ ਇਹ ਦਿਲੀ ਵਿਚੋਂ
ਨਿਕਲੇਗਾ ਖਾ ਕੇ ਖੱਲੇ।

ਕਵੀਆ ਤੂੰ ਓਥੇ ਜਾਨਾਂ ਏਂ,
ਵਗੀ ਕੀ ਮਾਰ ਤੈਨੂੰ।
ਪਖੰਡੀ ਨੂੰ ਰੱਬ ਬਣਾਂਦਾ ਏਂ,
ਲੱਖ ਲੱਖ ਧਿਰਕਾਰ ਤੈਨੂੰ।

ਵਿਸਕੀ ਤੂੰ ਪੀਤੀ ਮੱਥੇ ਜਾ ਟੇਕੇ
ਝੂਠੇ ਅਵਤਾਰ ਨੂੰ।
ਡਾਨਸ ਤੂੰ ਡਿਠੇ ਪੈਸੇ ਤੂੰ ਦਿਤੇ
ਲੁਚੀ ਮੁਟਿਆਰ ਨੂੰ।
ਗਿਰ੍ਹਾਈਆਂ ਤੂੰ ਪਾਈਆਂ ਇਕ ਦੂਜੇ
ਮੂੰਹ ਵਿਚ, ਦਸਿਆ ਸੰਸਾਰ ਨੂੰ।
ਇਹਦੇ ਬਿਨ ਸਿਖਾ ਦਸ ਤੂੰ,
ਕੀ ਡਿਠਾ ਸੱਚੇ ਨਿਰੰਕਾਰ ਨੂੰ।

ਉਹ ਹੈ ਪਖੰਡੀ ਝੂਠਾ ਅਵਤਾਰ,
ਬੰਦੇ ਤੂੰ ਓਥੇ ਨਾ ਜਾ।
ਗੁਰੂ ਹੈ ਸੱਚਾ ਗੁਰੂ ਗਰੰਥ ਸਾਹਿਬ,
ਇਸ ਦੀ ਤੂੰ ਸ਼ਰਨੀਂ ਆ ਜਾ।

## ਤੇਰਾ ਪੰਥ ਨਿਆਰਾ

ਹਾਂ ਕੁਰਬਾਨ ਕਿਆ ਸ਼ਾਨ ਹੈ ਤੇਰਾ,
ਜਲਵਾ ਕਲਜੁਗ ਸੁਭਾਨ ਹੈ ਤੇਰਾ,
ਹੈਵਾਨ ਹੈ ਤੇਰਾ ਇਨਸਾਨ ਹੈ ਤੇਰਾ,
ਜ਼ਮੀਨ ਹੈ ਤੇਰੀ ਆਸਮਾਨ ਹੈ ਤੇਰਾ,
ਗੁਰੂ ਗੋਬਿੰਦਸਿੰਘ ਤੇਰਾ ਨਾਮ ਪਿਆਰਾ।
ਐ ਪੰਥ ਦੇ ਵਾਲੀ ਤੇਰਾ ਪੰਥ ਨਿਆਰਾ।

ਤੇਰਾ ਪੰਥ ਹੈ ਪੱਕਾ ਤੇਰੇ ਕੌਲ ਨੇ ਪੱਕੇ,
ਪੰਥ ਘੁਮਾਏ ਨੇ ਕੇਈ ਮੱਕੇ,
ਪੰਥ ਛੁਡਾਏ ਜ਼ਾਲਮ ਦੇ ਛੱਕੇ,
ਸ਼ਾਨ ਪੰਥ ਦੀ ਹਨ ਪੰਜੇ ਕੱਕੇ,

ਅੰਮ੍ਰਿਤ ਤੇਰਾ ਇਕ ਜੋਸ਼ ਫੁਹਾਰਾ।
ਐ ਪੰਥ ਦੇ ਵਾਲੀ ਤੇਰਾ ਪੰਥ ਨਿਆਰਾ।
ਅੰਮ੍ਰਿਤ ਤੇਰੇ ਇਹ ਹਿੰਦ ਬਚਾਇਆ,
ਪੰਜ ਕਕਾਰਾਂ ਹੈ ਰੰਗ ਜਮਾਇਆ,
ਪਟਨੇ ਸਾਹਿਬ ਗੁਰੂ ਜਨਮ ਹੈ ਪਾਇਆ,
ਮਾਤਾ ਗੁਜਰੀ ਦਾ ਸ਼ਾਨ ਵਧਾਇਆ,
ਤੇਗ਼ ਬਹਾਦਰ ਦਾ ਰਾਜ ਦੁਲਾਰਾ।
ਐ ਪੰਥ ਦੇ ਵਾਲੀ ਤੇਰਾ ਪੰਥ ਨਿਆਰਾ।
ਤੇਗ਼ ਬਹਾਦਰ ਸਿਰ ਦਿੱਲੀ ਦਿੱਤਾ,
ਚਮਕੌਰ ਦਾ ਹੈਗਾ ਸ਼ਹੀਦੀ ਕਿੱਤਾ,
ਅਜੀਤ ਸੀ ਵੱਡਾ ਜੁਝਾਰ ਸੀ ਨਿੱਕਾ,
ਮੁਗ਼ਲ ਭਜਾਏ ਸੀ ਮਾਰ ਕੇ ਧਿੱਕਾ,
ਸ਼ਹੀਦ ਵਤਨ ਦੇ ਕਰ ਗਏ ਕਿਨਾਰਾ।
ਐ ਪੰਥ ਦੇ ਵਾਲੀ ਤੇਰਾ ਪੰਥ ਨਿਆਰਾ।
ਬੰਦੇ ਬਹਾਦਰ ਸੀ ਹੱਥ ਵਿਖਾਏ,
ਦੀਪ ਸਿੰਘ ਨੇ ਸਿਰ ਤਲੀ ਟਿਕਾਏ,
ਨੀਂਹਾਂ ਅੰਦਰ ਦੋ ਲਾਲ ਚਿਣਾਏ,
ਸਰਹੰਦ ਦੀਆਂ ਕੰਧਾਂ ਸੀ ਸ਼ੋਰ ਮਚਾਏ,
ਵਤਨ ਦੇ ਉਤੇ ਸਰਬੰਸ ਸੀ ਵਾਰਾ।
ਐ ਪੰਥ ਦੇ ਵਾਲੀ ਤੇਰਾ ਪੰਥ ਨਿਆਰਾ।

ਤਾਰੂ ਸਿੰਘ ਦੇ ਸਿਰ ਰੰਬੇ ਚੱਲੇ,
ਪੰਜ ਪਿਆਰੇ ਨਾ ਸਿਦਕੋਂ ਹੱਲੇ,
ਚਾਲੀ ਮੁਕਤਿਆਂ ਸੀ ਦੁਖੜੇ ਝੱਲੇ,
ਲਛਮਣ ਸਿੰਘ ਨੇ ਨਨਕਾਣੇ ਮੱਲੇ,
ਦਾਸ ਮਤੀ ਦੇ ਸਿਰ ਚਲਿਆ ਆਰਾ।
ਐ ਪੰਥ ਦੇ ਵਾਲੀ ਤੇਰਾ ਪੰਥ ਨਿਆਰਾ।

ਸਿੰਘਣੀਆਂ ਓਦੋਂ ਸੀ ਲਾਲ ਲੁਟਾਏ,
ਚਰਖੜੀਆਂ ਉਤੇ ਸੀ ਲਾਲ ਚੜ੍ਹਾਏ,
ਮਾਵਾਂ ਪੁਤਰ ਸੀ ਜਿਗਰ ਕੁਹਾਏ,
ਗਲ ਹਾਰ ਸਿਰਾਂ ਦੇ ਉਨ੍ਹਾਂ ਹਸ ਹਸ ਪਾਏ
ਲਾਹੌਰ ਦੇ ਅੰਦਰ ਉਹ ਗੁਰੂ ਦੁਆਰਾ।
ਐ ਪੰਥ ਦੇ ਵਾਲੀ ਤੇਰਾ ਪੰਥ ਨਿਆਰਾ।

ਚੜ੍ਹ ਸਾਂਗ ਦੇ ਉਤੇ ਸਿੰਘ ਸਾਬਰ ਗੱਜੇ,
ਤਲਵਾਰ ਤੇ ਖੇਡੇ ਨਾ ਧਰਮੋਂ ਭੱਜੇ,
ਧਰਮੀ ਹੋ ਸਨ ਕੁਧਰਮ ਤੋ ਵੱਜੇ,
ਬੁਜ਼ਦਿਲ ਨਹੀਂ ਸਨ ਸਿੰਘ ਸ਼ੇਰ ਸੀ ਬੱਗੇ
ਅਕਾਲਪੁਰਖ ਦਾ ਉਨ੍ਹਾਂ ਲਿਆ ਸਹਾਰਾ।
ਐ ਪੰਥ ਦੇ ਵਾਲੀ ਤੇਰਾ ਪੰਥ ਨਿਆਰਾ।

ਏਹ ਬਾਗ਼ ਹੈ ਦੁਨੀਆਂ ਤੂੰ ਬਾਗ਼ ਦਾ ਮਾਲੀ
ਹੈਂ ਭਾਂਡੇ ਭਰਦਾ ਤੂੰ ਸਭ ਦੇ ਖ਼ਾਲੀ,

ਹੈ ਪੰਥ ਨਿਆਰਾ ਤੂੰ ਪੰਥ ਦਾ ਵਾਲੀ,
ਗੁਰੂ ਗੋਬਿੰਦ ਸਿੰਘ ਤੇਰੀ ਸ਼ਾਨ ਨਿਰਾਲੀ,
"ਜ਼ਿੰਦਾਦਿਲ" ਹੈ ਤੇਰਾ ਖ਼ੂਬ ਨਜ਼ਾਰਾ।
ਐ ਪੰਥ ਦੇ ਵਾਲੀ ਤੇਰਾ ਪੰਥ ਨਿਆਰਾ।

# ਹਿੰਦ ਦੀ ਚਾਦਰ

ਹਿੰਦ ਤੇ ਓਦੋਂ ਜ਼ੁਲਮ ਦੇ ਸੀ ਬੱਦਲ ਕੜਕੇ ।
ਲੁਟਾਂ ਮਾਰਾਂ ਪੈਂਦੀਆਂ ਸੀ ਸ਼ਾਮ ਤੇ ਤੜਕੇ ।
ਧਾਵੇ ਬੋਲੇ ਮੁਗ਼ਲਾਂ ਸੀ ਗ਼ਜ਼ਨੀਓਂ ਚੜ੍ਹਕੇ ।
ਚੋਰ ਉਚੱਕਾ ਆਣ ਕੇ ਪਿਆ ਸਭ ਨੂੰ ਦੜਕੇ ।
ਧਰਮ ਨਸ਼ਟ ਦਾ ਧਰਮੀਆਂ ਨੂੰ ਕੰਡਾ ਰੜਕੇ ।
ਔਰੰਗਾ ਲਾਹ ਲਾਹ ਤੋੜਦਾ ਸੀ ਜੰਞੂ ਫੜਕੇ ।
ਬੋਦੀਆਂ ਮੁੰਨ ਇਸਲਾਮ ਦੀ ਉਸ ਪਾਇਆ ਸੜਕੇ ।
ਫੱਟਾਂ ਉਤੇ ਜ਼ਾਲਮਾਂ ਨੇ ਲੂਣ ਸੀ ਛੜਕੇ ।
ਜੰਮੂ ਤੇ ਕਸ਼ਮੀਰ ਤੋਂ ਆ ਪੰਡਤ ਧੜਕੇ ।
ਢਹਿ ਪਏ ਦਰ ਅਨੰਦਪੁਰ ਬਣ ਬਾਲੇ ਲੜਕੇ ।

ਰੱਖ ਲਓ ਹਿੰਦੂ ਧਰਮ ਨੂੰ, ਹੋ ਰਿਹਾ ਨਿਰਾਦਰ।
ਸ਼ਹਿਨਸ਼ਾਹਾਂ ਦੇ ਸ਼ਾਹ ਹੋ ਗੁਰੂ ਤੇਗ਼ ਬਹਾਦਰ।

ਪਿਤਾ—

ਕਹਿਣ ਲਗੇ ਫਰਜ਼ੰਦ ਨੂੰ ਸੁਣ ਬੱਬਰ ਸ਼ੇਰਾ।
ਸਿਰ ਲੋੜ ਵਡੇ ਮਹਾਂ ਪੁਰਸ਼ ਦੀ ਕੀ ਖ਼ਿਆਲ ਹੈ ਤੇਰਾ ?

ਬਾਲ ਗੁਰੂ ਜੀ—

ਬਾਲਾ ਗੁਰੂ ਜੀ ਆਖਦੇ ਇਹ ਬੋਲੇ ਜੇਰਾ।
ਕੋਈ ਨਹੀਂ ਵਡਾ ਤੁਸਾਂ ਤੋਂ ਇਹ ਖ਼ਿਆਲ ਹੈ ਮੇਰਾ।

ਪਿਤਾ—

ਸੁਣ ਕੇ ਕਹਿੰਦੇ ਠੀਕ ਹੈ ਸਿੰਘ ਸ਼ੇਰ ਦਲੇਰਾ।
ਦੁਨੀਆਂ ਦਾ ਕਰ ਛਡਿਆ ਤੂੰ ਦੂਰ ਹਨੇਰਾ।
ਸੋਧ ਅਰਦਾਸੇ ਗੁਰਾਂ ਨੇ ਲਿਆ ਰੰਗ ਚੁਫੇਰਾ।
ਔਰੰਗੇ ਦੇ ਦਰਬਾਰ ਵਿਚ ਆ ਲਾਇਆ ਡੇਰਾ।

"ਸੀਸ ਹੈ ਹਾਜ਼ਰ ਜ਼ਾਲਮਾਂ, ਤੈਨੂੰ ਸਾਂਭੇ ਕਾਦਰ।"
ਖੇਡ ਗਏ ਉਹ ਤੇਗ਼ ਤੇ ਗੁਰੂ ਤੇਗ ਬਹਾਦਰ।

ਉਹਨਾਂ ਦਿਤਾ ਸੀਸ ਨੂੰ ਸੀ ਸਮਝ ਕੇ ਚੰਗਾ।
ਜ਼ੁਲਮ ਜਬਰ ਗਿਆ ਫੂਕਿਆ ਚੜ੍ਹੀ ਧਰਮ ਦੀ ਰੰਗਾ।
ਆਖ਼ਰ ਬਾਜ਼ੀ ਹਾਰਦਾ ਜੋ ਝੂਠ ਲਫ਼ੰਗਾ।
ਕੁਝ ਅਰਸੇ ਤੋਂ ਬਾਦ ਫਿਰ ਚਲ ਗਿਆ ਔਰੰਗਾ।

ਗੁਰੂ ਦੁਆਰਾ ਸੀਸ ਗੰਜ ਦਿਲੀ ਮੇਟੇ ਸੰਗਾ।
ਮੱਥੇ ਗੁਰਾਂ ਨੂੰ ਟੇਕਦੀ ਪਈ ਜਮਨਾ ਗੰਗਾ।
ਮੁਰਾਦਾਂ ਉਥੋਂ ਪਾਂਵਦਾ ਹਰ ਭੁਖਾ ਨੰਗਾ।
ਝੰਡਾ ਤੇਰਾ ਝੂਲਦਾ ਹੈ ਖੱਟੇ-ਰੰਗਾ।

"ਜ਼ਿੰਦਾਦਿਲ" ਤੈਨੂੰ ਆਖਦੇ ਗੁਰੂ ਹਿੰਦ ਦੀ ਚਾਦਰ।
ਆਜ਼ਾਦ ਕਰਾ ਗਏ ਹਿੰਦ ਨੂੰ ਗੁਰੂ ਤੇਗ਼ ਬਹਾਦਰ।

## ਪੰਜਾਬੀ ਬੋਲੀ

ਏਸ ਬੋਲੀ ਵਿਚ ਗੁਰੂ ਨਾਨਕ ਦਾ,
ਗੁਰੂ ਗਰੰਥ ਸੁਣਾਇਆ ਜਾਂਦਾ।
ਧੁਰ ਕੀ ਬਾਣੀ ਰੱਬੀ ਸੁਣ ਕੇ,
ਹਿਰਦੇ ਰੱਬ ਵਸਾਇਆ ਜਾਂਦਾ।
ਜਾਣੀ ਜਾਣ ਇਸ ਗੁਰਬਾਣੀ ਵਿਚ,
ਰਾਗ ਰੰਗ ਹੈ ਗਾਇਆ ਜਾਂਦਾ।
ਪੈਂਤੀ ਅਖਰ ਇਲਮ ਪੰਜਾਬੀ,
ਸਭਨਾਂ ਤਾਈਂ ਪੜ੍ਹਾਇਆ ਜਾਂਦਾ।

ਗਿਆਨਵਾਨ ਤੇ ਮਹਾਂ ਪੁਰਸ਼ਾਂ-ਦੀ,
ਲਾਜ ਪੰਜਾਬੀ ਬੋਲੀ ਏ।

ਸ਼ਹਿਨਸ਼ਾਹੀ ਇਸ ਭਾਰਤ ਦੇ ਸਿਰ
ਤਾਜ ਪੰਜਾਬੀ ਬੋਲੀ ਏ।

ਗ਼ੁਲਾਮ ਨਹੀਂ ਆਜ਼ਾਦ ਪੰਜਾਬੀ,
ਨਵਾਂ ਹੀ ਰੰਗ ਲਿਆਵੇਗੀ।
ਚੱਪੇ ਚੱਪੇ ਉਤੇ ਮੋਹਰਾ,
ਜ਼ਬਾਨ ਪੰਜਾਬੀ ਲਾਵੇਗੀ।
ਹਮਲਾ ਕਰਨੇ ਵਾਲੇ ਨੂੰ,
ਇਹ ਡਟ ਕੇ ਮਜ਼ਾ ਚਖਾਵੇਗੀ।
ਰੋਹਬਦਾਰ ਪੰਜਾਬੀ ਬੋਲੀ,
ਥਾਂ ਥਾਂ ਬੋਲੀ ਜਾਵੇਗੀ।

ਭਾਰਤ ਵਰਸ਼ ਦੇ ਉਤੇ ਕਰਨਾ,
ਰਾਜ ਪੰਜਾਬੀ ਬੋਲੀ ਏ।
ਸ਼ਹਿਨਸ਼ਾਹੀ ਇਸ ਭਾਰਤ ਦੇ ਸਿਰ,
ਤਾਜ ਪੰਜਾਬੀ ਬੋਲੀ ਏ।

ਮਾਦਰੀ ਮੇਰੀ ਜ਼ਬਾਨ ਪੰਜਾਬੀ,
ਬੋਲੀ ਮੇਰੇ ਘਰ ਦੀ ਏ।
ਇੰਗਲਿਸ਼ ਏਸ ਪੰਜਾਬੀ ਦਾ ਹੁਣ,
ਵੇਖ ਪਾਣੀ ਭਰਦੀ ਏ।

ਮਦਰਾਸੀ, ਬੰਗਾਲੀ, ਪਸ਼ਤੋ,
ਅਰਬੀ ਮਾਣ ਪਈ ਕਰਦੀ ਏ।
ਰੂਸੀ, ਚੀਨੀ ਹੋਰ ਜਾਪਾਨੀ,
ਤੁਰਕੀ ਧੀਰਜ ਧਰਦੀ ਏ।

ਦੁਨੀਆਂ ਇਸ ਨੂੰ ਮੰਨ ਗਈ,
ਰੰਗ ਸਾਜ ਪੰਜਾਬੀ ਬੋਲੀ ਏ।
ਸ਼ਹਿਨਸ਼ਾਹੀ ਇਸ ਭਾਰਤ ਦੇ ਸਿਰ,
ਤਾਜ ਪੰਜਾਬੀ ਬੋਲੀ ਏ।

ਹੋਰ ਤਾਂ ਸਾਨੂੰ ਪਿਛੇ ਨੇ,
ਜ਼ਬਾਨ ਪੰਜਾਬੀ ਪਹਿਲਾਂ ਏਂ।
ਹੋਰ ਸ਼ਾਨਾਂ ਸਭ ਪਿਛੇ ਨੇ,
ਸਾਨੂੰ ਸ਼ਾਨ ਪੰਜਾਬੀ ਪਹਿਲਾਂ ਏਂ।
ਹੋਰ ਐਲਾਨ ਸਭ ਪਿਛੇ ਨੇ,
ਐਲਾਨ ਪੰਜਾਬੀ ਪਹਿਲਾਂ ਏਂ।
ਬਲੀਦਾਨ ਸਭ ਪਿਛੇ ਨੇ,
ਬਲੀਦਾਨ ਪੰਜਾਬੀ ਪਹਿਲਾਂ ਏਂ।

ਵਿਗੜੇ ਇਹ ਸਵਾਰਦੀ ਏ,
ਕੰਮ ਕਾਜ ਪੰਜਾਬੀ ਬੋਲੀ ਏ।
ਸ਼ਹਿਨਸ਼ਾਹੀ ਇਸ ਭਾਰਤ ਦੇ ਸਿਰ,
ਤਾਜ ਪੰਜਾਬੀ ਬੋਲੀ ਏ।

ਵਾਰਸ ਸ਼ਾਹ ਜੀ ਵਾਰਸ ਇਸ ਦੇ,
ਲਿਖ ਗਏ ਹੀਰ ਪੰਜਾਬੀ ਵਿਚ।
ਕਾਦਰ ਯਾਰ ਜੀ ਪੂਰਨ ਦੀ,
ਖਿਚ ਗਏ ਤਸਵੀਰ ਪੰਜਾਬੀ ਵਿਚ।
ਫ਼ਜ਼ਲ ਸ਼ਾਹ ਤੇ ਕਾਲੀ ਦਾਸ,
ਮੰਨੇ ਪੀਰ ਪੰਜਾਬੀ ਵਿਚ।
ਹਮਦਮ, ਸ਼ਰਫ਼ ਤੇ ਆਸੀ, ਦਾਮਨ,
ਦਾਮਨ ਗੀਰ ਪੰਜਾਬੀ ਵਿਚ।

ਦਸਮੇਸ਼ ਦੇ ਕਵੀ ਬਵੰਜਾ,
ਗਏ ਸਾਜ ਪੰਜਾਬੀ ਬੋਲੀ ਏ।
ਸ਼ਹਿਨਸ਼ਾਹੀ ਇਸ ਭਾਰਤ ਦੇ ਸਿਰ,
ਤਾਜ ਪੰਜਾਬੀ ਬੋਲੀ ਏ।

ਨਫ਼ਰਤ ਕਰਦੇ ਜੋ ਮਹਾਂ ਮੂਰਖ,
ਦੱਸਾਂਗਾ ਮੈਦਾਨ ਦੇ ਅੰਦਰ।
ਬੋਲੀ ਮੇਰੀ ਮਿਟਾਣਾ ਚਾਹੁੰਦਾ,
ਭੁਲ ਹੈ ਓਸ ਸ਼ੈਤਾਨ ਦੇ ਅੰਦਰ।
ਹਰ-ਰਸ ਭਰਪੂਰ ਪੰਜਾਬੀ,
ਸੋਹਣੀ ਸਿਫ਼ਤ ਜ਼ਬਾਨ ਦੇ ਅੰਦਰ।
ਪੰਜਾਬੀ ਹੁਣ ਪਰਚਾਰ ਹੈ ਕਰਨਾ,
ਸਾਰੇ ਹਿੰਦੁਸਤਾਨ ਦੇ ਅੰਦਰ।

ਮਸਤ ਕਲੰਦਰ ਇਹਦੇ ਅੰਦਰ,
ਇਕ ਪਾਜ਼ ਪੰਜਾਬੀ ਬੋਲੀ ਏ।
ਸ਼ਹਿਨਸ਼ਾਹੀ ਇਸ ਭਾਰਤ ਦੇ ਸਿਰ,
ਤਾਜ ਪੰਜਾਬੀ ਬੋਲੀ ਏ।

ਲੈਕਚਰਾਰ ਤੇ ਰਾਗੀ ਜਥੇ,
ਸੁਣਦੇ ਸਦਾ ਸੁਣਾਂਦੇ ਨੇ।
ਢਾਡੀ ਨਾਲ ਸਰੰਗੀਆਂ ਦੇ,
ਪੰਜਾਬੀ ਨੂੰ ਅਪਣਾਂਦੇ ਨੇ।
ਬੁਧੀਵਾਨ ਸਭ ਗੁਣੀ ਗਿਆਨੀ,
ਇਸ ਦੀ ਜੈ ਬੁਲਾਂਦੇ ਨੇ।
ਕਵੀ ਲੋਕ ਕਵਿਤਾਂਵਾਂ ਪੜ੍ਹ ਪੜ੍ਹ,
ਗਿਦੜੋਂ ਸ਼ੇਰ ਬਣਾਂਦੇ ਨੇ।

"ਜ਼ਿੰਦਾਦਿਲ" ਕਿਸੇ ਦੀ ਨਹੀਂ,
ਮੁਹਤਾਜ ਪੰਜਾਬੀ ਬੋਲੀ ਏ।
ਸ਼ਹਿਨਸ਼ਾਹੀ ਇਸ ਭਾਰਤ ਦੇ ਸਿਰ,
ਤਾਜ ਪੰਜਾਬੀ ਬੋਲੀ ਏ।

ਇਹ ਹੈ ਸ਼ਮ੍ਹਾ ਪੰਜਾਬੀ ਬੋਲੀ,
ਮੈਂ ਇਸ ਦਾ ਪਰਵਾਨਾ ਹਾਂ।
ਇਹ ਹੈ ਚੰਨ ਤੇ ਮੈਂ ਚਕੋਰ,
ਇਸ ਦਾ ਮੈਂ ਦੀਵਾਨਾ ਹਾਂ।

ਇਹ ਗੁਰੂ ਤੇ ਮੈਂ ਹਾਂ ਚੇਲਾ,
ਇਸ ਦਾ ਵਿਰਦ ਪਕਾਨਾ ਹਾਂ।
ਇਹ ਗੁਡੀ ਤੇ ਮੈਂ ਹਾਂ ਡੋਰ,
ਗੁਡੀ ਸਦਾ ਚੜ੍ਹਾਂਨਾ ਹਾਂ।

ਪੰਜ ਦਰਿਆਂ ਦੀ ਬੋਲੀ ਦੇ,
ਥਾਂ ਥਾਂ ਢੋਲ ਵਜਾਂਵਾਂਗਾ ਮੈਂ।
ਪੰਜਾਬ ਦਾ ਸੂਬਾ ਪੰਜਾਬੀ,
''ਜ਼ਿੰਦਾਦਿਲ'' ਬਣਾਵਾਂਗਾ ਮੈਂ।

# ਖ਼ਾਲਸਾ ਰਾਜ

ਵਾਹ ਵਾਹ ਸੀ ਉਹ ਖ਼ਾਲਸਾ ਰਾਜ ।

ਪਿਆਰਾਂ ਦੀ ਉਹ ਖਾਨ ਸੀ ਰਾਜ ।
ਭੁਖਿਆਂ ਦਾ ਭਗਵਾਨ ਸੀ ਰਾਜ ।
ਗੁਰਸਿਖਾਂ ਦੀ ਜਾਨ ਸੀ ਰਾਜ ।
ਪੰਜ ਦਰਿਆਂ ਦਾ ਮਾਨ ਸੀ ਰਾਜ ।
ਮਹਾਰਾਜੇ ਦੇ ਸਿਰ ਦੇ ਉਤੇ,
ਸੋਂਹਦਾ ਸੀਗਾ ਪੰਥਕ ਤਾਜ ।
ਵਾਹ ... ... ... ...

ਹਿੰਦੂ ਪੜ੍ਹਦੇ ਵੇਦ ਪੁਰਾਣ ।
ਮੁਸਲਮ ਪੜ੍ਹਦੇ ਸਨ ਕੁਰਾਣ ।

ਅੰਜੀਲ ਈਸਾਈ ਪੜ੍ਹਨ ਪੜ੍ਹਾਨ।
ਗ੍ਰੰਥ ਗੁਰੂ ਨੂੰ ਸਿਖ ਅਲਾਣ।
ਪੰਜ ਦਰਿਆਂ ਦੇ ਅੰਦਰ ਅੰਦਰ,
ਵਜਦਾ ਸੀ ਇਤਫ਼ਾਕ ਦਾ ਸਾਜ਼।
ਵਾਹ ਵਾਹ ਸੀ ਓਹ ਖ਼ਾਲਸਾ ਰਾਜ।

ਦੁਖੀਆਂ ਦਾ ਗ਼ਮਖ਼ਾਰ ਮਹਾਰਾਜਾ।
ਯਾਰਾਂ ਦਾ ਉਹ ਯਾਰ ਮਹਾਰਾਜਾ।
ਸਖੀਆਂ ਦਾ ਸਰਦਾਰ ਮਹਾਰਾਜਾ।
ਜ਼ਾਲਮ ਲਈ ਤਲਵਾਰ ਮਹਾਰਾਜਾ।
ਸੀ ਅਟਕ ਨੂੰ ਅਟਕਾ ਕੇ ਇਕ ਦਮ,
ਵੈਰੀਆਂ ਨੂੰ ਪਾ ਦਿਤੀ ਭਾਜ।
ਵਾਹ ਵਾਹ ਸੀ ਓਹ ਖ਼ਾਲਸਾ ਰਾਜ।

ਫੂਲਾ ਸਿੰਘ ਸਲਾਰ ਸੀ ਉਹਦਾ।
ਨਲੂਆ ਇਕ ਦਿਲਦਾਰ ਸੀ ਉਹਦਾ।
ਸਾਵਨ ਮੱਲ ਕਲਾਕਾਰ ਸੀ ਉਹਦਾ।
ਖੜਕ ਸਿੰਘ ਹੋਣਹਾਰ ਸੀ ਉਹਦਾ।
ਖਾਨ ਜ਼ਮਾਨ ਪੁਜਾਰੀ ਉਹਦਾ।
ਹਥੀਂ ਦੇ ਗਿਆ ਰਾਜ ਦਾ ਦਾਜ,
ਵਾਹ ਵਾਹ ਸੀ ਉਹ ਖਾਲਸਾ ਰਾਜ।

ਸਿੰਧ ਬਲੋਚਸਤਾਨ ਨੂੰ ਜਿਤਿਆ।
ਜ਼ੇਹਲਮ ਤੇ ਮੁਲਤਾਨ ਨੂੰ ਜਿਤਿਆ।
ਕਸ਼ਮੀਰ ਅਫ਼ਗਾਨਿਸਤਾਨ ਨੂੰ ਜਿਤਿਆ।
ਲਾਹੌਰ ਪਿਸ਼ੌਰ ਪਠਾਣ ਨੂੰ ਜਿਤਿਆ।
ਜਮਰੋਦ ਦੇ ਉਤੇ ਝੰਡਾ ਗਡ ਕੇ,
ਕਾਇਮ ਕੀਤਾ ਨਵਾਂ ਸਮਾਜ।
ਵਾਹ ਵਾਹ ਸੀ ਉਹ ਖਾਲਸਾ ਰਾਜ।

ਕਾਲ ਦੇ ਵਿਚ ਉਸ ਲੰਗਰ ਲਾਏ।
ਜੋ ਜੀ ਆਏ ਢਿਡ ਭਰ ਜਾਏ।
ਮੂਹੋਂ ਮੰਗ ਮੁਰਾਦਾਂ ਪਾਏ।
ਰਣਜੀਤ ਦੇ ਜਸ ਗ਼ਰੀਬਾਂ ਗਾਏ।
ਪਾਠ ਨਿਮਾਜ਼ ਤੇ ਪੂਜਾ ਦਾ,
ਪੰਜਾਬ 'ਚ ਚਲਿਆ ਆਮ ਰਿਵਾਜ।
ਵਾਹ ਵਾਹ ਸੀ ਉਹ ਖਾਲਸਾ ਰਾਜ।

ਭੁਖੇ ਸੀ ਰਜ ਰੋਟੀ ਖਾਂਦੇ।
ਰਹਿੰਦੇ ਨਾ ਮਕਾਨ ਤੋਂ ਵਾਂਦੇ।
ਸੜਕਾਂ ਤੇ ਨਾ ਛੱਪਰ ਪਾਂਦੇ।
ਪੁਲਾਂ ਤੇ ਨਹੀਂ ਸੀ ਡੰਗ ਟਪਾਂਦੇ।
ਔਰਤ ਜ਼ਾਤ ਦੀ ਇਜ਼ਤ ਦਾ,

ਮਾਹਰਾਜਾ ਸੀ ਇਕ ਸ਼ਰਮ ਤੇ ਲਾਜ।
ਵਾਹ ਵਾਹ ਸੀ ਉਹ ਖਾਲਸਾ ਰਾਜ।

ਫੈਸ਼ਨ ਉਦੋਂ ਬੀਮਾਰੀ ਨਹੀਂ ਸੀ।
ਸੁਰਖ਼ੀ ਪੌਡਰ ਜਾਰੀ ਨਹੀਂ ਸੀ।
ਥਾਂ ਥਾਂ ਬੇ-ਰੁਜ਼ਗਾਰੀ ਨਹੀਂ ਸੀ।
ਰਿਸ਼ਵਤ ਰਬ ਦੀ ਯਾਰੀ ਨਹੀਂ ਸੀ।
ਦੋ ਦੋ ਗੁੱਤਾਂ ਲਮਕਦੀਆਂ ਨਹੀਂ ਸਨ,
ਔਰਤ ਸੀ ਪੰਜਾਬ ਦਾ ਪਾਜ।
ਵਾਹ ਵਾਹ ਸੀ ਉਹ ਖਾਲਸਾ ਰਾਜ।

ਕੋਟ ਪੈਂਟ ਨਕਟਾਈਆਂ ਨਹੀਂ ਸਨ।
ਸਿਰ ਛਿਕੂ ਗਲ ਫਾਈਆਂ ਨਹੀਂ ਸਨ।
ਦਾੜ੍ਹੀ ਮੁਛ ਰਗੜਾਈਆਂ ਨਹੀਂ ਸਨ।
ਫਿਕਸੋ ਕਿਸੇ ਨੇ ਲਾਈਆਂ ਨਹੀਂ ਸਨ।
ਨਾ ਇਹ ਸਿਨਮੇ ਥੇਟਰ ਸੀਗੇ,
ਸਭ ਧਰਮੀ ਸੀ ਕੰਮ ਤੇ ਕਾਜ।
ਵਾਹ ਵਾਹ ਸੀ ਉਹ ਖਾਲਸਾ ਰਾਜ।

ਵੰਡਿਆ ਸੀ ਨਾ ਕਿਸੇ ਪੰਜਾਬ।
ਵਡੇ ਵਡੇ ਸੀ ਬੇ-ਹਿਸਾਬ।

ਆਗੂ ਹੈਸਨ ਫੁਲ ਗੁਲਾਬ।
ਹੁਣ ਵਾਂਗਨ ਨਹੀਂ ਸਨ ਖਰਾਬ।
ਹਿੰਦੂ ਮੁਸਲਮ ਸਿਖ ਇਸਾਈ,
ਅਜ ਵਾਂਗੂ ਨਹੀਂ ਸਨ ਮੋਹਤਾਜ।
ਵਾਹ ਵਾਹ ਸੀ ਉਹ ਖਾਲਸਾ ਰਾਜ।

ਖ਼ਾਲਸਾ ਰਾਜ ਦੀਆਂ ਕਿਆ ਹੀ ਬਾਤਾਂ।
ਕਰੋੜਹਾਂ ਰਬ ਬਖਸ਼ੀਆਂ ਦਾਤਾਂ।
ਸਤਿਆ ਵਾਨ ਸੀ ਭੈਣਾਂ ਮਾਤਾਂ।
ਮੌਜਾਂ ਕਰਦੀਆਂ ਸਭ ਸੀ ਜ਼ਾਤਾਂ।
ਲਾਹੌਰ ਮੜ੍ਹੀ 'ਚੋਂ ਉਠ ਫਿਰ ਸ਼ੇਰਾ।
ਹਰ ਪਾਸਿਓਂ ਆ ਰਹੀ ਅਵਾਜ਼।
ਵਾਹ ਵਾਹ ਸੀ ਉਹ ਖਾਲਸਾ ਰਾਜ।

# ਜੀਵਨ

ਗੁਰੂ ਅਰਜਨ ਦਾ ਜੀਵਨ ਹੈ,
ਪਰ ਜੀਵਨ ਹੈ ਇਕ ਰਬ ਦਾ ਪਿਆਰ।
ਪਿਆਰ ਸੀਗਾ ਹਰ ਮਜ਼੍ਹਬ ਦੇ ਨਾਲ,
ਸਾਂਝਾ ਸੀ ਰਬੀ ਅਵਤਾਰ।
ਅਵਤਾਰ ਧਾਰ ਉਹ ਆਇਕ ਕਲਜੁਗ,
ਕਰਨੇ ਲਈ ਰਬੀ ਪਰਚਾਰ।
ਪਰਚਾਰ ਬਾਣੀ ਦਾ ਹਰ ਥਾਂ ਕਰਕੇ,
ਪਾਪੀ ਦਿਤੇ ਲਖਾਂ ਤਾਰ।
ਤਾਰ ਤੰਬੂਰਾ ਛੇੜੀ ਐਸੀ,
ਤਾਰ ਬੋਲੇ ਵਾਹ ਵਾਹ ਕਰਤਾਰ।

ਕਰਤਾਰ ਬੋਲੀ ਜਾਂ ਤਾਰ ਤੰਬੂਰਾ,
ਪੰਥ ਦੀ ਹੋਈ ਜੈ ਜੈ ਕਾਰ
ਗੁਰੂ ਅਰਜਨ ਦਾ ਜੀਵਨ ਹੈ,
ਪਰ ਜੀਵਨ ਹੈ ਇਕ ਰਬ ਦਾ ਪਿਆਰ।

ਹਰ ਮੰਦਰ ਦੇ ਅੰਦਰ ਸਤਗੁਰ,
ਹਰ ਨੂੰ ਹਰੀ ਜਪਾ ਦਿਤਾ।
ਅੰਮ੍ਰਿਤਸਰ ਸਰੋਵਰ ਦੇ ਵਿਚ,
ਕਾਵਾਂ ਹੰਸ ਬਣਾ ਦਿਤਾ।

ਗਰੰਥ ਗੁਰੂ ਦੀ ਬੀੜ ਬੰਨ੍ਹ ਕੇ,
ਸਿੱਖੀ ਪੰਥ ਚਲਾ ਦਿਤਾ।
ਸਿਦਕੀ ਸਚੇ ਗੁਰ ਸਿਖਾਂ ਨੂੰ,
ਸਚਾ ਰਬ ਵਿਖਾ ਦਿਤਾ।

ਬਾਦਸ਼ਾਹ ਸੀ ਅਕਬਰ,
ਆਇਆ ਚਲਕੇ ਵਿਚ ਦਰਬਾਰ।

ਗੁਰੂ ਅਰਜਨ ਦਾ ਜੀਵਨ ਹੈ,
ਪਰ ਜੀਵਨ ਹੈ ਇਕ ਰਬ ਦਾ ਪਿਆਰ।

ਜਹਾਂਗੀਰ ਸਿਖ ਲੈਹਰ ਵੇਖ ਕੇ,
ਲਾਹੌਰ ਵਿਚ ਗੁਰਦੇਵ ਬੁਲਾਏ।

ਗੁਰ ਗੱਦੀ ਫਰਜ਼ੰਦ ਨੂੰ ਦੇ ਕੇ,
ਜਹਾਂਗੀਰ ਦੇ ਪਾਸ ਸੀ ਆਏ।

ਜਹਾਂਗੀਰ ਦਰਬਾਰ ਲਗਾ ਕੇ,
ਸਤਗੁਰ ਨੂੰ ਇਹ ਐਲਾਨ ਸੁਣਾਏ।
ਕੁਝ ਬਾਣੀ ਗੁਰੂ ਗਰੰਥ ਦੀ ਕਟ ਕੇ,
ਬਾਣੀ ਮਹੰਮਦੀ ਦੇਹ ਲਗਾਏ।

ਗੁਰੂ ਅਰਜਨ ਜਹਾਂਗੀਰ ਨੂੰ ਕਹਿੰਦੇ,
ਬੰਦ ਕਰ ਝੂਠਾ ਏਹ ਤਕਰਾਰ।
ਗੁਰੂ ਅਰਜਨ ਦਾ ਜੀਵਨ ਹੈ,
ਪਰ ਜੀਵਨ ਹੈ ਇਕ ਰੱਬ ਦਾ ਪਿਆਰ।

ਜਹਾਂਗੀਰ ਮੁਤੱਸਵ ਕਹਿੰਦਾ,
ਬੰਦ ਤੇਰਾ ਪਾਣੀ ਦਾਣਾ ਏਂ।
ਮੇਰੇ ਵੈਰੀ ਖੁਸਰੋ ਨਾਲ,
ਗੰਢਿਆ ਤੂੰ ਯਰਾਨਾ ਏ।
ਮਿਲ ਲੈ ਜਿਸ ਨੂੰ ਮਿਲਨਾਂ,
ਫਿਰ ਤੇਰੇ ਲਈ ਜੇਹਲਖਾਨਾ ਏਂ।
ਤੈਨੂੰ ਹੁਕਮ ਸੁਣਾਇਆ ਜਾਂਦਾ,
ਦੋ ਲਖ ਦਾ ਜਰਮਾਨਾ ਏਂ।

ਜਹਾਂਗੀਰਾ ਜਰਮਾਨਾ ਤੈਨੂੰ,
ਦੇਣਾ ਨਹੀਂ ਮੈਂ ਦਮੜ ਚਾਰ।
ਗੁਰੂ ਅਰਜਨ ਦਾ ਜੀਵਨ ਹੈ,
ਪਰ ਜੀਵਨ ਹੈ ਇਕ ਰਬ ਦਾ ਪਿਆਰ।

ਕਰ ਜਰਮਾਨਾ ਜਹਾਂਗੀਰ ਨੇ,
ਚੰਦੂ ਚੰਦਰੇ ਦੇ ਵਸ ਪਾਇਆ।
ਚੰਦੂ ਸੀ ਅਗੇ ਭਰਿਆ ਪੀਤਾ,
ਗੁਸਾ ਸੀਗਾ ਦੂਣ ਸਵਾਇਆ।
ਹਥ ਕੜੀਆਂ ਸਤਗੁਰ ਨੂੰ ਲਾ ਕੇ,
ਜੇਹਲ ਕੋਠੜੀ ਬੰਦ ਕਰਾਇਆ।
ਜੇਹਲ ਕੋਠੜੀ ਮੰਨੇ ਨਾ ਫਿਰ,
ਧੁਪ ਜੇਠ ਦੀ ਵਿਚ ਸੁਕਾਇਆ।

ਗੁਰੂ ਦੇਵ ਗੁਰਬਾਣੀ ਪੜ੍ਹ ਪੜ੍ਹ,
ਕੁਦਰਤ ਤੋਂ ਜਾਏ ਬਲਹਾਰ।
ਗੁਰੂ ਅਰਜਨ ਦਾ ਜੀਵਨ ਹੈ,
ਪਰ ਜੀਵਨ ਹੈ ਇਕ ਰਬ ਦਾ ਪਿਆਰ।

ਤਤਿਆਂ ਤਵਿਆਂ ਉਤੇ ਬਹਾ ਕੇ,
ਅਗਾਂ ਸੀ ਭੜਕਾਂਦੇ ਰਹੇ

ਭੁਰ ਭੁਰ ਕੜਛੇ ਬਲਦੇ ਬਲਦੇ,
ਸਿਰ ਵਿਚ ਰੇਤਾਂ ਪਾਂਦ ਰਹੇ।
ਉਬਲਦੇ ਪਾਣੀ ਦੇਗ ਦੇ ਅੰਦਰ,
ਗੁਰੂ ਉਬਾਲੇ ਖਾਂਦੇ ਰਹੇ।
ਤੇਰਾ ਭਾਣਾ ਮੀਠਾ ਲਾਗੇ,
ਆਖਰ ਤੀਕ ਇਹ ਗਾਂਦੇ ਰਹੇ।

ਛਾਲੇ ਛਾਲੇ ਜੁਸਾ ਲੈ ਕੇ,
ਪਾਣੀ ਵਿਚ ਗਏ ਚੁਭੀ ਮਾਰ।
ਗੁਰੂ ਅਰਜਨ ਦਾ ਜੀਵਨ ਹੈ।
ਪਰ ਜੀਵਨ ਹੈ ਇਕ ਰਬ ਦਾ ਪਿਆਰਾ।

ਵਾਘਿਓਂ ਪਾਰ ਗੁਰੂ ਦਾ ਡੇਰਾ,
ਜਿਥੇ ਨਹੀਂ ਅਜ ਜਾ ਸਕਦੇ।
ਹਰ ਸਾਲੇ ਪਰੇਸ਼ਾਨੀ ਹੁੰਦੀ,
ਦਰਸ਼ਨ ਵੀ ਨਹੀਂ ਪਾ ਸਕਦੇ।
ਜੋੜ ਮੇਲ ਦਾ ਮੇਲਾ ਲਾਹੌਰ,
ਵਧ ਚੜ੍ਹ ਨਹੀਂ ਮਨਾ ਸਕਦੇ।
ਵਾਰੇ ਦੇਈਏ ਗੁਰੂ ਅਰਜਨ ਤੋਂ,
ਫਿਰ ਪਾਕਿਸਤਾਨ ਝੁਕਾ ਸਕਦੇ।

ਸਚਾ ਪਿਆਰ ਜੇ ਹੈ ਦਿਲ ਤੁਹਾਡੇ,
ਜਾਣੇ ਲਈ ਹੋ ਜਾਓ ਤਿਆਰ।
ਗੁਰੂ ਅਰਜਨ ਦਾ ਜੀਵਨ ਹੈ,
ਪਰ ਜੀਵਨ ਹੈ ਇਕ ਰਬ ਦਾ ਪਿਆਰ।

# ਆਜ਼ਾਦੀ

ਬੜੀਆਂ ਬੜੀਆਂ ਚਾਲਾਂ ਚਲੀਆਂ,
ਜ਼ਾਲਮ ਬੁਰੇ ਫਰੰਗੀਆਂ ਨੇ।
ਜਿਹਲਾਂ ਅੰਦਰ ਦੇਂਦੇ ਰਹੇ,
ਉਹ ਮਹਾਂਪੁਰਸ਼ਾਂ ਨੂੰ ਤੰਗੀਆਂ ਨੇ।
ਸੜ ਸੜ ਜੇਹਲਾਂ ਅੰਦਰ ਉਹਨਾਂ,
ਮਾਫੀਆਂ ਮੂਲ ਨਾ ਮੰਗੀਆਂ ਨੇ।
ਅਹਿਨਸਾ ਦੀ ਤਲਵਾਰ ਫਬਾ ਕੇ,
ਭੰਨੀਆਂ ਦੰਦੀਆਂ ਚੰਗੀਆਂ ਨੇ।

ਪੱਲੇ ਝਾੜ ਫਰੰਗੀ ਟੁਰ ਗਏ,
ਇਨਕਲਾਬ ਇਕ ਆਇਆ ਏ।

ਇਸ ਆਜ਼ਾਦੀ ਬਦਲੇ ਲੋਕੋ,
ਸਭ ਕੁਝ ਤੁਸਾਂ ਲੁਟਾਇਆ ਏ।

ਆਜ਼ਾਦੀ ਬਦਲੇ ਡਾਂਗਾਂ ਖਾਧੀਆਂ,
ਜਲ੍ਹਿਆਂ ਵਾਲੇ ਬਾਗ ਦੇ ਅੰਦਰ।

ਇਨਕਲਾਬੀ ਨਾਹਰੇ ਲਾ ਲਾ,
ਭਰਿਆ ਜੋਸ਼ ਦਿਮਾਗ਼ ਦੇ ਅੰਦਰ।

ਗਾਂਧੀ ਜੀ ਨੇ ਜ਼ਹਿਰ ਨਾ ਛਡਿਆ,
ਉਸ ਫ਼ਰੰਗੀ ਨਾਗ ਦੇ ਅੰਦਰ।

ਟਾਂਗੇ ਦੇ ਉਸ ਘੋੜੇ ਵਾਂਗਨ,
ਚਲਦੇ ਰਹੇ ਸਭ ਵਾਗ ਦੇ ਅੰਦਰ।

ਆਜ਼ਾਦੀ ਰਾਹ ਜਿਨਾਹ ਸੀ ਰੋੜਾ,
ਤੋੜ ਕੇ ਪਰ੍ਹਾਂ ਵਗਾਇਆ ਏ।

ਇਸ ਆਜ਼ਾਦੀ ਬਦਲੇ ਹਿੰਦੀਓ,
ਸਭ ਕੁਝ ਤੁਸਾਂ ਲੁਟਾਇਆ ਏ।

ਪਾਕਿਸਤਾਨ ਬਣਾਣੇਂ ਵਾਲੇ,
ਹੈਗੇ ਸੀ ਅੰਗਰੇਜ਼ ਹਤਿਆਰੇ।

ਟੁਕੜੇ ਦੇਸ਼ ਕਰਾਣੇ ਵਾਲੇ,
ਹੈਗੇ ਸੀ ਅੰਗਰੇਜ਼ ਹਤਿਆਰੇ।

ਪੰਜਾਬ ਬੰਗਾਲ ਲੜਾਣੇ ਵਾਲੇ,
ਹੈਗੇ ਸੀ ਅੰਗਰੇਜ਼ ਹਤਿਆਰੇ।

ਦੁਨੀਆਂ ਕਤਲ ਕਰਾਣੇ ਵਾਲੇ,
ਹੈਗੇ ਸੀ ਅੰਗਰੇਜ਼ ਹਤਿਆਰੇ।

ਗਾਮੇਂ ਮਹਾਜੇ ਝੁਕ ਝੁਕ ਕੇ,
ਉਹਨਾਂ ਪਾਕਿਸਤਾਨ ਬਣਾਇਆ ਏ।
ਹਿੰਦ ਆਜ਼ਾਦੀ ਬਦਲੇ ਲੋਕੋ,
ਸਭ ਕੁਝ ਤੁਸਾਂ ਲੁਟਾਇਆ ਏ।

ਮਲ ਲਈਆਂ ਜ਼ੈਦਾਦਾਂ ਵੇਂਹਦਿਆਂ,
ਲੁਟ ਲਿਆ ਖਜ਼ਾਨਾ ਸਾਡਾ।
ਗਡੀਆਂ ਰੋਕ ਕੇ ਵਢਿਆ ਸਾਨੂੰ,
ਪਲ ਵਿਚ ਹੋਇਆ ਚਲਾਣਾ ਸਾਡਾ।
ਬੰਦ ਲੀਗੀਆਂ ਪਾਣੀ ਕੀਤੇ,
ਹੋਇਆ ਹਾਲ ਨਿਮਾਣਾ ਸਾਡਾ।
ਸੀਨੇ ਦੇ ਵਿਚ ਗੋਲੀਆਂ ਝੱਲ ਕੇ,
ਤੜਫ ਤੜਫ ਮਰ ਜਾਣਾ ਸਾਡਾ।

ਬਲੋਚ ਮਿਲਟਰੀ ਲੈ ਤਲਾਸ਼ੀ,
ਕਰਦੀ ਗਈ ਸਫ਼ਾਇਆ ਏ।
ਇਸ ਆਜ਼ਾਦੀ ਬਦਲੇ ਲੋਕੋ,
ਸਭ ਕੁਝ ਤੁਸਾਂ ਲੁਟਾਇਆ ਏ।

ਜ਼ੋਰੀ ਖੋਹ ਕੇ ਲੈ ਗਏ ਸਾਥੋਂ,
ਸਾਡੀਆਂ ਕੰਜਕਾਂ ਭੈਣਾਂ ਨੂੰ।
ਹੁਣ ਤਕ ਨੇ ਉਹ ਵਿਚ ਸਿਕੰਜੇ,
ਕਰਦੀਆਂ ਪਈਆਂ ਵੈਣਾਂ ਨੂੰ।
ਤਕ ਤਕ ਮਾਪੇ ਐਧਰ ਥਕੇ,
ਰੋਗ ਲਗ ਗਿਆ ਨੈਣਾਂ ਨੂੰ।
ਇਜ਼ਤ ਮਿਲ ਗਈ ਵਿਚ ਮਿਟੀ ਦੇ,
ਭੁਲੇ ਘਰ ਘਰਾਣਿਆਂ ਨੂੰ।

ਜਲੂਸ ਕਢ ਕੇ ਸਰੇ ਬਜ਼ਾਰੀਂ,
ਵੇਸਵਾ ਵਾਂਗ ਨਚਾਇਆ ਏ।
ਇਸ ਅਜ਼ਾਦੀ ਬਦਲੇ ਲੋਕੋ,
ਕੀ ਕੀ ਨਹੀਂ ਲੁਟਾਇਆ ਏ।

ਆਜ਼ਾਦੀ ਬਦਲੇ ਦੇ ਬੈਠੇ ਹਾਂ,
ਨਾਨਕ ਦੇ ਨਨਕਾਣੇ ਨੂੰ।
ਤਰਸ ਤਰਸ ਸਿਖ ਹਿੰਦੂ ਮਰ ਗਏ,
ਅਮਰ ਕੁੰਡ ਵਿਚ ਨਹਾਣੇ ਨੂੰ।
ਕਿਥੇ ਗੋਰਖ ਨਾਥ ਦਾ ਟਿੱਲਾ,
ਕਰੀਏ ਯਾਦ ਕਿਣਾਂਨੇ ਨੂੰ।
ਵਾਟ ਕੋਈ ਨਾ ਲਭੇ ਸਾਨੂੰ,
ਪੰਜੇ ਸਾਹਿਬ ਦੇ ਜਾਣੇ ਨੂੰ।

ਡੇਰਾ ਸਾਹਿਬ ਸ਼ਾਹੀਦ ਗੰਜ ਦਾ,
ਕਦੇ ਨਾ ਦਰਸ਼ਨ ਪਾਇਆ ਏ।
ਇਸ ਆਜ਼ਾਦੀ ਖ਼ਾਤਰ ਲੋਕੋ,
ਕੀ ਕੀ ਨਹੀਂ ਲੁਟਾਇਆ ਏ।
ਵਧੇ ਫੁਲੇ ਆਜ਼ਾਦੀ ਜੁਗ ਜੁਗ,
ਕੀ ਹੋਇਆ ਅਸੀਂ ਮਾਰੇ ਗਏ।
ਪੰਜਾਬ ਅਤੇ ਬੰਗਾਲ ਦੇ ਬਦਲੇ,
ਲਖਾਂ ਕੰਮ ਸੰਵਾਰੇ ਗਏ।
ਜਿਹੜੇ ਸੀ ਦੁਰਕਾਰਦੇ ਸਾਨੂੰ,
ਹਰ ਪਾਸੇ ਦੁਰਕਾਰੇ ਗਏ।
ਝੁਲਦੇ ਸੀ ਜੋ ਗ਼ੈਰ ਦੇ ਝੰਡੇ,
ਪੰਦਰਾਂ ਅਗਸਤ ਉਤਾਰੇ ਗਏ।
ਆਜ਼ਾਦ ਹਿੰਦ ਕਈ ਸਦੀਆਂ ਬਾਹਦ,
ਚੜ੍ਹਦੀਆਂ ਕਲਾਂ 'ਚ ਆਇਆ ਏ।
ਭਾਰਤ ਵਰਸ਼ ਦੇ ਖ਼ਾਤਰ ਲੋਕੋ,
ਸਭੋ ਕੁਝ ਤੁਸਾਂ ਲੁਟਾਇਆ ਏ।

# ਵਾਹ ਵਾਹ ਰੰਗ ਤੇਰੇ ਕਰਤਾਰ

ਤੂੰ ਹੀ ਸਾਰੇ ਖੇਲ ਰਚਾਨਾ,
ਜੋ ਕੁਝ ਮਨ ਆਪਣੇ ਨੂੰ ਭਾਨਾਂ।
ਕਿਸੇ ਹਸਾਨਾ ਕਿਸੇ ਰੋਆਨਾਂ,
ਕਿਸੇ ਬਣਾਨਾਂ ਕਿਧਰੇ ਢਾਨਾਂ।

ਫੇਰ ਕਹਾਨਾਂ ਹਾਜ਼ਰ ਨਾਜ਼ਰ,
ਕੁਦਰਤ ਤੇਰੀ ਤੋਂ ਬਲਹਾਰ।
ਵਾਹ ਵਾਹ ਰੰਗ ਤੇਰੇ ਕਰਤਾਰ,
ਵਾਹ ਵਾਹ ਰੰਗ ਤੇਰੇ ਕਰਤਾਰ।

ਮੈਂ ਸੁਣਿਆਂ ਤੂੰ ਕਰਨਾ ਆਪੇ,
ਜੋ ਕੁਝ ਮਨ ਤੇਰੇ ਨੂੰ ਜਾਪੇ।
ਘਰ ਘਰ ਦੇ ਵਿਚ ਪਏ ਕੁਟਾਪੇ,
ਖਾਣ ਪੀਣ ਦੇ ਪਏ ਸਿਆਪੇ।

ਢਿੱਡੋਂ ਭੁੱਖੀ ਭਾਰਤ ਰੋਂਦੀ,
ਕੋਈ ਨਹੀਂ ਸੁਣਦਾ ਚੀਖ ਪੁਕਾਰ।
ਵਾਹ ਵਾਹ ਰੰਗ ਤੇਰੇ ਕਰਤਾਰ,
ਵਾਹ ਵਾਹ ਰੰਗ ਤੇਰੇ ਕਰਤਾਰ।

ਚੰਗਾ ਤੂੰ ਆਜ਼ਾਦ ਕਰਾਇਆ,
ਆਜ਼ਾਦ ਨਹੀਂ ਬਰਬਾਦ ਕਰਾਇਆ।
ਇੰਜ ਨਾ ਆਦ ਜੁਗਾਦ ਕਰਾਇਆ।
ਚੰਗਾ ਤੂੰ ਧਨਵਾਦ ਕਰਾਇਆ।

ਖੋਹ ਲਿਆ ਨਨਕਾਣਾ ਸਾਥੋਂ,
ਨਾਨਕ ਜਿਥੇ ਸੀ ਅਵਤਾਰ।
ਵਾਹ ਵਾਹ ਰੰਗ ਤੇਰੇ ਕਰਤਾਰ।
ਵਾਹ ਵਾਹ ਰੰਗ ... ... ...

ਲੈ ਲਿਆ ਸਾਥੋਂ ਪੰਜਾ ਸਾਹਬ।
ਜਿਥੇ ਅਮ੍ਰਿਤ ਕੁੰਡ ਤਲਾਬ।
ਟੋਟੇ ਟੋਟੇ ਹੋਇਆ ਪੰਜਾਬ।
ਜਿਹਲਮ, ਰਾਵੀ ਗਿਆ ਚਨਾਬ।

ਗੁਰੂ ਅਰਜਨ ਦਾ ਜਿਥੇ ਡੇਰਾ,
ਓਥੇ ਲੀਗੀ ਕਰਨ ਬਹਾਰ।
ਵਾਹ ਵਾਹ ਰੰਗ ਤੇਰੇ ਕਰਤਾਰ।
ਵਾਹ ਵਾਹ ਰੰਗ ... ... ...

ਉਧਰ ਪਾਕਿਸਤਾਨ ਬਣਾਇਆ।
ਇਧਰ ਹਿੰਦੁਸਤਾਨ ਬਣਾਇਆ।
ਵਿਚ ਅੰਗਰੇਜ਼ ਸ਼ੈਤਾਨ ਬਣਾਇਆ।
ਪੰਜਾਬ ਨੂੰ ਜਿਸ ਸ਼ਮਸ਼ਾਨ ਬਣਾਇਆ।
ਲੁਟੇ ਪੁਟੇ ਗਏ ਪੰਜਾਬੀ,
ਕੋਈ ਰਿਹਾ ਨਹੀਂ ਘਰ ਤੇ ਬਾਹਰ।
ਵਾਹ ਵਾਹ ਰੰਗ ਤੇਰੇ ਕਰਤਾਰ।
ਵਾਹ ਵਾਹ ਰੰਗ ... ... ...

ਘਰ ਬਾਹਰ ਨਹੀਂ ਕੋਈ ਯਾਰ ਨਹੀਂ।
ਕੋਈ ਦੁਖੀਆਂ ਦਾ ਗ਼ਮਖ਼ਾਰ ਨਹੀਂ।
ਕੋਈ ਕਰਨ ਲਈ ਰੁਜ਼ਗਾਰ ਨਹੀਂ।
ਹੈ ਕਰਦਾ ਕੋਈ ਇਤਬਾਰ ਨਹੀਂ।
ਅਮੀਰ ਤੇ ਵਸਦੇ ਵਿਚ ਕੋਠੀਆਂ,
ਗ਼ਰੀਬਾਂ ਲਈ ਨਹੀਂ ਛੱਪਰ ਚਾਰ।
ਵਾਹ ਵਾਹ ਰੰਗ ਤੇਰੇ ਕਰਤਾਰ।
ਵਾਹ ਵਾਹ ਰੰਗ ... ... ...

ਖ਼ੁਦਗ਼ਰਜ਼ਾਂ ਰਿਸ਼ਵਤਖ਼ੋਰਾਂ ਨੇ।
ਤੰਗ ਕੀਤਾ ਡਾਢਾ ਚੋਰਾਂ ਨੇ।
ਸਾਡੇ ਲਈ ਖਟਦੇ ਗੋਰਾਂ ਨੇ।
ਉਠਾ ਲਏ ਫ਼ਾਇਦੇ ਹੋਰਾਂ ਨੇ।

ਉੱਲੂ ਆਪਣਾ ਸਿਧਾ ਕਰਕੇ,
ਫੇਰ ਕਿਸੇ ਨਾ ਲਈ ਏ ਸਾਰ।
ਵਾਹ ਵਾਹ ਰੰਗ ਤੇਰੇ ਕਰਤਾਰ।
ਵਾਹ ਵਾਹ ਰੰਗ ... ... ...

ਭਰਦੇ ਢਿਡ ਨਹੀਂ ਪੂਰੇ ਆਟੇ,
ਭੁਖੇ ਮਰਦੇ ਪਏ ਅਧਵਾਟੇ।
ਅਮੀਰ ਕਰਨ ਰੱਜ ਸੈਰ ਸਪਾਟੇ।
ਮੇਮਾਂ ਖੋਲ੍ਹੀ ਫਿਰਦੀਆਂ ਝਾਟੇ।

ਦੋ ਗੁੱਤਾਂ ਲਮਕਾ ਕੇ ਲੰਮੀਆਂ,
ਫ਼ੈਸ਼ਨ ਕੀਤਾ ਗਰਮ ਬਾਜ਼ਾਰ।
ਵਾਹ ਵਾਹ ਰੰਗ ਤੇਰੇ ਕਰਤਾਰ।
ਵਾਹ ਵਾਹ ਰੰਗ ... ... ...

ਗ਼ਰੀਬਾਂ ਦੀ ਹਰ ਪਾਸੇ ਸ਼ਾਮਤ।
ਜਿਧਰ ਵੇਖੋ ਹੈ ਕਿਆਮਤ।
ਗਲ ਕੁੜਤਾ ਨਾ ਲਕ ਹੈ ਤਾਹਮਦ।
ਲਾਹ ਰੱਬਾ ਏਹ ਮਗਰੋਂ ਜਾਹਮਤ।

ਵਤਨੋਂ ਕਢ ਬੇ-ਵਤਨ ਤੂੰ ਕੀਤਾ।
ਚੰਗੀ ਕੀਤੀ ਸਾਡੀ ਕਾਰ।
ਵਾਹ ਵਾਹ ਰੰਗ ਤੇਰੇ ਕਰਤਾਰ।
ਵਾਹ ਵਾਹ ਰੰਗ ... ... ...

ਭਗੌੜੇ ਲਿਆ ਅਸਾਂ ਸਦਾ।
ਹੋਰ ਨਾ ਰਬਾ ਹੋਰ ਰੁਲਾ।
ਮੈਂ ਸੱਚੀ ਤੈਨੂੰ ਦਿਆਂ ਸੁਣਾ।
ਜਿਥੋਂ ਆਂਦਾ ਉਥੇ ਪੁਚਾ।

ਨਨਕਾਣੇ ਦਾ ਦਰਸ ਕਰਾ,
''ਜ਼ਿੰਦਾਦਿਲ'' ਦੀ ਇਹ ਪੁਕਾਰ।
ਵਾਹ ਵਾਹ ਰੰਗ ਤੇਰੇ ਕਰਤਾਰ।
ਵਾਹ ਵਾਹ ਰੰਗ ਤੇਰੇ ਕਰਤਾਰ।

## ਅਨਾਜ

ਭਾਤ ਵਰਸ਼ ਦੇ ਸੁਣੋਂ ਕਿਸਾਨੋ,
ਪੈਦਾ ਕਰੋ ਅਨਾਜ।
ਭਾਰਤ ਮਾਤਾ ਪਈ ਪੁਕਾਰੇ,
ਤੁਹਾਡੇ ਹਥ ਹੈ ਲਾਜ।
ਤੁਸਾਂ ਦੇਸ਼ ਦੀ ਲਾਜ ਹੈ ਰਖਣੀ,
ਤੁਹਾਡੇ ਨੇ ਸਭੋ ਮੋਹਤਾਜ।
ਗ਼ੈਰ ਮੁਲਕੀਏ ਚਲੇ ਗਏ,
ਹੁਣ ਹੈ ਆਪਣਾ ਰਾਜ।

ਕਣਕੇ ਦੀ ਹੁਣ ਲੋੜ ਹਿੰਦ ਨੂੰ,
ਹਿੰਦ ਸਰਕਾਰ ਪੁਕਾਰੇ।

ਕਣਕੇ ਨੂੰ ਖਾ ਖਾ ਕੇ ਯਾਰੋ,
ਬੰਦੇ ਜੀਉਂਦੇ ਸਾਰੇ।
ਉਠ ਉਠ ਜਾਗ ਕਿਸਾਨਾਂ ਸ਼ੇਰਾ,
ਰੱਬ ਦੇ ਨੂਰ ਪਿਆਰੇ।
ਵਾਹੀ ਵਾਣਾ ਜੱਟ ਬੇਲੀਆ,
ਭਾਰਤ ਵਾਜਾਂ ਮਾਰੇ।

ਢੱਗੇ ਤੇਰੇ ਹੋਣ ਰੰਗੀਲੇ,
ਸੋਹਣੀ ਹਲ ਪੰਜਾਲੀ।
ਸਰਘੀ ਵੇਲੇ ਉਠ ਕਿਸਾਨਾਂ,
ਜੋਤ ਉਨ੍ਹਾਲ ਸਿਆਲੀ।
ਜੰਘੀਂ ਦਬ ਦਬ ਐਸੀ ਲਾਵੀਂ,
ਵੀਹਾਂ ਦੇ ਹੋਵਣ ਚਾਲੀ।
ਅਨਾਜ ਅਮਾਂਦਾ ਹੋਵੇ ਤੇਰਾ,
ਜੱਟਾ ਸਾਲ–ਬ–ਸਾਲੀ।

ਜ਼ਿਮੀਂ ਨੂੰ ਵਾਹ ਵਾਹ ਐਸੀ ਕਰ ਦੇ,
ਹੋ ਜਾਏ ਪੋਲੀ ਪੋਲੀ।
ਕੂੜਾ ਕਰਕਟ ਉਸ ਵਿਚ ਸੁਟ ਕੇ,
ਭਰ ਦੇਹ ਉਹਦੀ ਝੋਲੀ।
ਹਰ ਨਰੋਆ ਬੀਜ ਤੂੰ ਬੀਜੀਂ,
ਜਿਉਂ ਪੱਕੀ ਹਰਨੋਲੀ।

ਦੁਨੀਆਂ ਤੇਰੀ ਗੋੱਲੀ ਬਣਸੀ,
ਭਰ ਗਈ ਜਦੋਂ ਭੜੋਲੀ।

ਉਚੇ ਨੀਵੇਂ ਟਿੱਬਿਆਂ ਤਾਈਂ,
ਪੱਧਰਾ ਕਰ ਦੇ ਜੱਟਾ।
ਨਵੀਂ ਨਵੇਲੀ ਜ਼ਿਮੀਂ ਬਣਾਈਂ,
ਟੋਏ ਭਰ ਦੇ ਜੱਟਾ।

ਅੱਕ ਝਾੜੀਆਂ ਪੋਹਲੀ ਪੁਟ ਕੇ,
ਪਰ੍ਹੇ ਧਰ ਦੇ ਜੱਟਾ।
ਤੇਰੇ ਲਈ ਫਿਰ ਸ਼ਾਬਾਸ਼, ਮੂੰਹੋਂ
ਹਰ ਦੇ ਨਿਕਲੇ ਜੱਟਾ।

ਖੂਹ ਘਰਨਾਂਦੇ ਤੇਰੇ ਦਿਸਣ,
ਪਾਣੀ ਮਾਰਨ ਲਹਿਰਾਂ।
ਆਡ ਪਈ ਵਹੀਰਾਂ ਪਾਵੇ,
ਜਿਉਂ ਚਲਦੀਆਂ ਨਹਿਰਾਂ।
ਕਣਕ, ਕਮਾਦ ਤੇ ਮੁੰਜੀ ਛੋਲੇ,
ਗੱਜਣ ਵਾਂਗ ਦੁਪਹਿਰਾਂ।
ਦੁਨੀਆਂ ਖਾ ਖਾ ਸੋਹਲੇ ਗਾਵੇ,
ਹਰ ਪਿੰਡਾਂ ਹਰ ਸ਼ਹਿਰਾਂ।

ਗੈਰਾਂ ਦਾ ਮੂੰਹ ਤੱਕਣਾ ਛਡ ਦੇ,
ਜੱਟਾ ਹੋਸ਼ ਸੰਭਾਲ।
ਅਨਾਜ ਮੰਗਾਣਾ ਪਵੇ ਨਾ ਕਿਧਰੋਂ,
ਕਰ ਦੇ ਹੱਲ ਸਵਾਲ।
ਹਰੀ ਭਰੀ ਤੂੰ ਖੇਤੀ ਕਰ ਦੇ,
ਪਵੇ ਕਦੇ ਨਾ ਕਾਲ।
ਦੂਜੇ ਮੁਲਕ ਹੁਧਾਰਾ ਮੰਗਣ,
ਸਭ ਕੁਝ ਹਰ ਹਰ ਸਾਲ।

ਦੁਨੀਆਂ ਤੇ ਇਕ ਹਸਤੀ ਹੈ ਤਾਂ
ਹੈ ਇਕ ਉੱਚ ਕਿਸਾਨ।
ਬਾਦਸ਼ਾਹੀ ਨੂੰ ਇਸ ਦੇ ਉਤੇ,
ਸਭ ਤੋਂ ਵੱਡਾ ਮਾਨ।
ਜ਼ਿਮੀਂ ਵਿਚੋਂ ਇਹ ਸੋਨਾ ਪੈਦਾ
ਕਰਦਾ ਸ਼ਾਨ-ਬ-ਸ਼ਾਨ।
ਮਿਹਨਤ ਅਤੇ ਮੁਸ਼ੱਕਤ ਕਰਦਾ,
ਲਾ ਕੇ ਖ਼ੂਬ ਤਰਾਨ।
ਇਹਦੇ ਨੇ ਸਭ ਗੋਲੇ ਬਰਦੇ,
ਵੱਡੇ ਹੈਂਕੜ ਖ਼ਾਨ।
ਅਨਾਜ ਬੀਜਣ ਦੇ ਵਾਲੀ ਉਤੇ,
ਮਿਹਰ ਕੀਤੀ ਭਗਵਾਨ।

ਇਹਦੀਆਂ ਸਿਫ਼ਤਾਂ ਦੱਸਾਂ ਕੀ,
ਜਾਣੇ ਕੁਲ ਜਹਾਨ ।
'ਜ਼ਿੰਦਾਦਿਲ' ਇਹ ਜਾਨ ਹਿੰਦ ਦੀ,
ਇਹਦਾ ਹਿੰਦੁਸਤਾਨ ।

# ਬਦਲ ਦੇ

ਚੋਰ ਉਚੱਕਾ ਚੋਧਰੀ ਮੱਕਾਰ ਬਦਲ ਦੇ।
ਗੁੰਡੀ ਰੰਨ ਪਰਧਾਨ ਦੇਸ਼ 'ਚੋਂ ਨਾਰ ਬਦਲ ਦੇ।
ਵੱਢੀ ਖੋਰ ਇਸ ਵਤਨ 'ਚੋਂ ਗ਼ੱਦਾਰ ਬਦਲ ਦੇ।
ਗੱਪਾਂ ਤੇ ਬਕਵਾਸ ਦਾ ਦਰਬਾਰ ਬਦਲ ਦੇ।
ਬਦਲ ਪੁਰਾਣਾ ਖੇਲ ਅਤੇ ਖਿਲਾਰ ਬਦਲ ਦੇ।
ਉਠ ਜਵਾਨਾਂ ਕਲਜੁਗੀ ਸੰਸਾਰ ਬਦਲ ਦੇ।

——

ਘੱਟ ਜੋ ਤੋਲਾ ਤੋਲਦਾ ਤੋਲਣਹਾਰ ਬਦਲ ਦੇ।
ਝੂਠ ਸਦਾ ਜੋ ਬੋਲਦਾ ਬੋਲਣਹਾਰ ਬਦਲ ਦੇ।
ਨਿੰਦਕ ਚੁਗਲੀ ਫੋਲਦਾ ਫੋਲਣਹਾਰ ਬਦਲ ਦੇ।
ਦੁਖੀਏ ਹੈ ਜੋ ਰੋਲਦਾ ਰੋਲਣਹਾਰ ਬਦਲ ਦੇ।

ਵਿਚ ਮੈਦਾਨ ਜੋ ਡੋਲਦਾ ਡੋਲਣਹਾਰ ਬਦਲ ਦੇ।
ਉਠ ਜਵਾਨਾਂ ਕਲਜੁਗੀ ਸੰਸਾਰ ਬਦਲ ਦੇ।

———

ਮੋਟਾ ਬਾਣੀਆਂ ਲਾਲਾ ਕੋਠੀਦਾਰ ਬਦਲ ਦੇ।
ਸੀਨੇ ਸਦਾ ਜੋ ਰੜਕਦਾ ਉਹ ਖ਼ਾਰ ਬਦਲ ਦੇ।
ਝੂਠੇ ਸ਼ੋਖ਼ੇ ਆਦਮੀ ਦਾ ਤਕਰਾਰ ਬਦਲ ਦੇ।
ਚਾਰ ਸੌ ਵੀਹ ਦਾ ਗਰਮੋ ਗਰਮ ਬਾਜ਼ਾਰ ਬਦਲ ਦੇ।
ਮੁੱਦਾ ਗੱਲ ਬਨਾਸਪਤੀ ਸਰਕਾਰ ਬਦਲ ਦੇ।
ਉਠ ਜਵਾਨਾਂ ਕਲਜੁਗੀ ਸੰਸਾਰ ਬਦਲ ਦੇ।

———

ਮਿਠੋ-ਠਗਣਾ ਮਿੱਤਰ, ਮਿੱਤਰ-ਮਾਰ ਬਦਲ ਦੇ।
ਵਾਅਦਾ ਜੋ ਨਹੀਂ ਪਾਲਦਾ ਝੂਠਾ ਯਾਰ ਬਦਲ ਦੇ।
ਨਲੂਏ ਵਾਂਗਰ ਸੁਹਣਿਆਂ ਵਜਕਾਰ ਬਦਲ ਦੇ।
ਖੁੰਢਾ ਰਣ 'ਚੋਂ ਬਿਲਕੁਲ ਤੂੰ ਹਥਿਆਰ ਬਦਲ ਦੇ।
ਬੁਜ਼ਦਿਲ ਅੰਦਰ 'ਜ਼ਿੰਦਾਦਿਲ' ਬਲਕਾਰ ਬਦਲ ਦੇ।
ਉਠ ਜਵਾਨਾਂ ਕਲਜੁਗੀ ਸੰਸਾਰ ਬਦਲ ਦੇ।

———

ਭਾਰਾ ਭਾਰਤ ਦੇਸ਼ ਦੇ ਸਿਰ ਤੋਂ ਭਾਰ ਬਦਲ ਦੇ।
ਭੁੱਖੇ ਅੰਦਰ ਹੁਣ ਸਰਮਾਏਦਾਰ ਬਦਲ ਦੇ।

ਬਦੀ ਤੇ ਬਦੀ ਕਮਾਂਦਾ ਜੋ ਬਦਕਾਰ ਬਦਲ ਦੇ।
ਹੈਂਕੜਖ਼ਾਨ ਦਾ ਹੈਂਕੜੀ ਤੂੰ ਹੰਕਾਰ ਬਦਲ ਦੇ।
ਨਕਲੀ ਅਤੇ ਪਖੰਡੀ ਨੂੰ ਗ਼ਮਖ਼ਾਰ ਬਦਲ ਦੇ।
ਉਠ ਜਵਾਨਾਂ ਕਲਜੁਗੀ ਸੰਸਾਰ ਬਦਲ ਦੇ।

---

ਦਿਲ ਖੋਲ੍ਹ ਜੋ ਰਾਜ਼ ਨਹੀਂ ਖੋਲ੍ਹਦਾ ਉਹ ਦਿਲਦਾਰ ਬਦਲ ਦੇ।
ਰੰਗ ਵਿਚ ਭੰਗ ਜੋ ਪਾਂਵਦਾ ਉਹ ਛੁਕਾਰ ਬਦਲ ਦੇ।
ਮਹਾਂ ਮੂਰਖ ਦਾ ਕਰਨਾ ਤੂੰ ਸਤਿਕਾਰ ਬਦਲ ਦੇ।
ਪੱਲੇ ਜੋ ਨਹੀਂ ਪਾਉਂਦੀ ਕੁਤੀ ਕਾਰ ਬਦਲ ਦੇ।
ਪਤੀ ਬ੍ਰਤਾ ਜੋ ਨਾਰ ਨਹੀਂ ਉਹ ਨਾਰ ਬਦਲ ਦੇ।
ਉਠ ਜਵਾਨਾਂ ਕਲਜੁਗੀ ਸੰਸਾਰ ਬਦਲ ਦੇ।

---

ਹੱਲਾ ਜੋ ਨਹੀਂ ਬੋਲਦਾ ਸਿਪਾਹ ਸਾਲਾਰ ਬਦਲ ਦੇ।
ਬੁਜ਼ਦਿਲ ਜੰਗੀ ਫ਼ੌਜੀ ਠੰਡਾ ਠਾਰ ਬਦਲ ਦੇ।
ਵਿਚ ਮੈਦਾਨ ਨਾ ਖੜਕੇ ਜੋ ਤਲਵਾਰ ਬਦਲ ਦੇ।
ਹੁਲੀਆ ਪਾਕਿਸਤਾਨ ਦਾ ਹੱਲਾ ਮਾਰ ਬਦਲ ਦੇ।
ਬੇਇਜ਼ਤ ਬੇਗ਼ੈਰਤ ਦਾ ਹੁਣ ਪਿਆਰ ਬਦਲ ਦੇ।
ਉਠ ਜਵਾਨਾਂ ਕਲਜੁਗੀ ਸੰਸਾਰ ਬਦਲ ਦੇ।

---

ਝੂਠੀ, ਥੋਥੀ, ਫੋਕੀ ਗੱਲ ਗੁਫ਼ਤਾਰ ਬਦਲ ਦੇ।
ਘਲੂਘਾਰ ਜ਼ਮਾਨੇ ਦੇ ਆਸਾਰ ਬਦਲ ਦੇ।

ਰਈਅਤ ਠੱਗੂ ਫ਼ਤੇ ਦਾ ਸਰਦਾਰ ਬਦਲ ਦੇ।
ਕਪੜੇ-ਲਾਹੂ ਚੋਰ ਦਾ ਪਾਰ ਉਰਾਰ ਬਦਲ ਦੇ।
ਗੁੰਡਾ ਚਲਦਾ ਤੇਜ਼ ਤੇਜ਼ ਰਫ਼ਤਾਰ ਬਦਲ ਦੇ।
ਉਠ ਜਵਾਨਾਂ ਕਲਜੁਗੀ ਸੰਸਾਰ ਬਦਲ ਦੇ।

---

ਸੁਣੀ ਨਹੀਂ ਜੋ ਜਾਂਵਦੀ ਉਹ ਪੁਕਾਰ ਬਦਲ ਦੇ।
ਨਹੀਂ ਜੋ ਪਾਰ ਲਗਾਂਵਦਾ ਉਹ ਦੁਆਰ ਬਦਲ ਦੇ।
ਨਹੀਂ ਜੋ ਸੇਵ ਕਮਾਂਦਾ ਸੇਵਾਦਾਰ ਬਦਲ ਦੇ।
ਬੁਰਾ ਸਦਾ ਜੋ ਬੀਜਦਾ ਉਹ ਬੁਰਿਆਰ ਬਦਲ ਦੇ।
ਫਲਦਾ ਫੁਲਦਾ ਨਹੀਂ ਜੋ ਉਹ ਗੁਲਜ਼ਾਰ ਬਦਲ ਦੇ।
ਉਠ ਜਵਾਨਾਂ ਕਲਜੁਗੀ ਸੰਸਾਰ ਬਦਲ ਦੇ।

---

ਬਾਗ਼ੀ ਦੇਸ਼ ਆਜ਼ਾਦ ਦਾ ਦੇਸ਼ੋਂ ਬਾਹਰ ਬਦਲ ਦੇ।
ਹੱਕ ਪਰਾਇਆ ਮਾਰਦਾ ਜੋ ਮੱਕਾਰ ਬਦਲ ਦੇ।
ਸ਼ਰਾਬੀ ਭੰਗੀ ਪੋਸਤੀ ਦਾ ਇਤਬਾਰ ਬਦਲ ਦੇ।
ਖ਼ੁਸ਼ਾਮਦੀ ਟੱਟੂ ਸਰ ਪਰ ਤੂੰ ਇਕ ਵਾਰ ਬਦਲ ਦੇ।
ਕੂੜ ਰੋਜ਼ ਜੋ ਤੋਲਦਾ ਉਹ ਅਖ਼ਬਾਰ ਬਦਲ ਦੇ।
ਉਠ ਜਵਾਨਾਂ ਕਲਜੁਗੀ ਸੰਸਾਰ ਬਦਲ ਦੇ।

---

ਸਿਖ ਹਿੰਦੂ ਇਕ ਦੂਜੇ ਵਿਚ ਪਿਆਰ ਬਦਲ ਦੇ।
ਫੁਟ ਤੇ ਫੁਟ ਜੋ ਪਾਂਵਦਾ ਉਹ ਅੰਗਿਆਰ ਬਦਲ ਦੇ।

ਕਰਨਾ ਬੇਇਤਫ਼ਾਕੀ ਦਾ ਪਰਚਾਰ ਬਦਲ ਦੇ।
ਕਲਜੁਗ ਅੰਦਰ ਸਤਿਜੁਗ ਦਾ ਸੰਸਾਰ ਬਦਲ ਦੇ।
'ਜ਼ਿੰਦਾਦਿਲ' ਜ਼ੁਲਮਾਂ ਦੀ ਧੁੰਦ ਗ਼ੁਬਾਰ ਬਦਲ ਦੇ।
ਉਠ ਜਵਾਨਾਂ ਕਲਜੁਗੀ ਸੰਸਾਰ ਬਦਲ ਦੇ।

# ਬੇ ਦਾਹਵਾ

ਜ਼ੁਲਮਾਂ ਦਾ ਉਦੋਂ ਅੰਧੇਰਾ ਸੀ ਛਾਇਆ।
ਔਰੰਗਜ਼ੇਬ ਹਿੰਦੂਆਂ ਤੇ ਚੜ੍ਹ ਕੇ ਸੀ ਆਇਆ।

ਹਿੰਦੂਆਂ ਨੂੰ ਜਾਂਦਾ ਸੀ ਮੁਸਲਮ ਬਣਾਇਆ।
ਜ਼ੋਰੀ ਸੀ ਜਾਂਦਾ ਕਲਮਾਂ ਪੜ੍ਹਾਇਆ।

ਜ਼ਮਾਨਾ ਸੀ ਉਦੋਂ ਸਖਤ ਐਸਾ ਆਇਆ।
ਬੇਗ਼ੈਰਤ ਨੇ ਚੱਕਰ ਤੇ ਚੱਕਰ ਚਲਾਇਆ।

ਉਦੋਂ ਬਹੁੜ ਆਇਆ ਗ਼ਰੀਬਾਂ ਵਾਲੀ।
ਭਾਂਡੇ ਭਰੀ ਜਾਂਦਾ ਖਾਲੀ ਸਵਾਲੀ।

ਐਸੀ ਚਲਾਈ ਦੁਨੈਣੀ ਦੁਨਾਲੀ।
ਔਰੰਗਜ਼ੇਬ ਨੇ ਫਿਰ ਸ਼ਕਲ ਨਾ ਵਿਖਾਲੀ।

ਚਮਕੌਰ ਛਾਈ ਅਮਸਿਆ ਸੀ ਕਾਲੀ।
ਸਿਖ ਲਿਖ ਕੇ ਦੇ ਗਏ ਬੇ ਦਾਹਵਾ ਸੀ ਚਾਲੀ।

ਘਰਾਂ ਵਲ ਮੁੜੇ ਸਿਖ ਸਾਰੇ ਦੇ ਸਾਰੇ।
ਘਰੋਂ ਮਾਈ ਭਾਗੋ ਨੇ ਸੀ ਫਿਟਕਾਰੇ।

ਘਰਾਂ ਵਿਚ ਬੈਠੋ ਸਿਖੋ ਚੂੜੇ ਪਾ ਕੇ।
ਰਨਾਂ ਵਾਂਗ ਬੈਠੋ ਦੁਪਟੇ ਸਜਾ ਕੇ।

ਕੰਡਾਂ ਵਖਾ ਕੇ ਤੇ ਆਏ ਹੋ ਨਠੇ।
ਇਕ ਵੀ ਨਾ ਚਾਲੀ ਕੇ ਚਾਲੀ ਅਕਠੇ।

ਅਸਾਂ ਔਰਤਾਂ ਚਲ ਸ਼ਹੀਦੀ ਹੈ ਪਾਨੀ।
ਮੁੜ ਕੇ ਤੁਹਾਨੂੰ ਸ਼ਕਲ ਨਹੀਂ ਵਿਖਾਨੀ।

ਮਰਨਾ ਹੈ ਜੰਗ ਵਿਚ ਪੜ੍ਹ ਰਬੀ ਬਾਨੀ।
ਧਰਮ ਚਿੱਟੀ ਚਾਦਰ ਨੂੰ ਕਾਲਖ਼ ਨਹੀਂ ਲਾਨੀ।

ਤੁਸਾਂ ਰਹਿਨਾ ਘਰ ਵਿਚ ਨਿਕਲਨਾ ਨ ਬਾਹਰ।
ਜ਼ਮਾਨੇ ਿ ਹੋਵਣ ਨਾ ਬੁਜ਼ਦਿਲ ਤੇ ਕਾਇਰ।

ਹੋ ਕੇ ਸ਼ਰਮਿੰਦਾ ਮੁੜੇ ਪਿਛਾਂ ਚਾਲੀ।
ਮੈਦਾਨ ਕੁਦੇ ਆ ਸ਼ਰਮਾਂ ਦੇ ਵਾਲੀ।

ਮੁਗ਼ਲਾਂ ਦੇ ਲੜ ਲੜ ਕੇ ਸੱਥਰ ਵਛਾਏ।
ਢੇਰਾਂ ਦੇ ਢੇਰ ਉਥੇ ਲਾਸ਼ਾਂ ਦੇ ਲਾਏ।

ਕਈ ਨਿਵਾਏ ਤੇ ਕਈ ਭਜਾਏ।
ਜਿਸ ਤਾਈਂ ਵਜੋ ਕੀਤੀ ਨਾਂ ਹਾੜ੍ਹੇ।

ਆਖ਼ਰ ਨੂੰ ਚਾਲੀ ਸ਼ਹੀਦ ਹੋ ਰਹੇ ਸਨ।
ਧੋਣਾ ਬੇਦਾਹਵੇ ਦਾ ਸਿਖ ਧੋ ਰਹੇ ਸਨ।

ਗੁਰੂ ਕਲਗੀਧਰ ਵਿਚ ਆਏ ਮਦਾਨੇ।
ਸਿਖ ਆਪਣੇ ਚਾਲੀ ਓਹਨਾ ਪਛਾਨੇ।

ਚੁਕ ਚੁਕ ਕੇ ਦਸਮੇਸ਼ ਲੋਥਾਂ ਨੂੰ ਛੰਡੇ।
ਚਾਲੀ ਦੇ ਚਾਲੀ ਸੀ ਹਥਿਆਰਾਂ ਫੰਡੇ।

ਸਤਿਗੁਰ ਜਾ ਪਹੁੰਚੇ ਮਹਾਂ ਸਿੰਘ ਦੇ ਕੋਲੇ।
ਮਹਾਂ ਸਿੰਘ ,ਵਾਹਿਗੁਰੂ ਵਾਹਿਗੁਰੂ ਬੋਲੇ।

ਗੁਰਾਂ ਪੁਛਿਆ ਸਹਿਕਦੇ ਸਿਖ ਦਾ ਹਾਲ ਏ।
ਮਹਾਂ ਸਿੰਘਾ ਕੀਤੀ ਤੁਸਾਂ ਅੱਜ ਕਮਾਲ ਏ।

ਮੰਗ ਜੋ ਕੁਝ ਮੰਗਨਾ ਮੈਂ ਇਸ ਲਈ ਖੜਾ ਹਾਂ।
ਤੇਰੇ ਤੇ ਸਿੰਘਾ ਮੈਂ ਖੁਸ਼ ਅਜ ਬੜਾ ਹਾਂ।

ਸਤਗੁਰ ਅਸਾਡੇ ਸਾਡੇ ਦੁਖ ਵੰਡੋ।
ਟੁਟੀ ਪਰੀਤੀ ਦੁਬਾਰਾ ਚਾ ਗੰਢੋ।

ਮੰਗਨਾਂ ਬੇ ਦਾਹਵਾ ਜੋ ਲਿਖ ਕੇ ਸੀ ਦਿਤਾ।
ਬਖਸ਼ ਦੇ ਉਹ ਭੁਲ ਸਾਡੀ ਦਸ਼ਮੇਸ਼ ਪਿਤਾ।

ਸਗਵਾਂ ਬੇ ਦਾਹਵਾ ਉਹ ਸਿਖਾਂ ਦਾ ਕਢਿਆ।
ਸਿਖ ਸਾਹਮਣੇ ਪਾੜ ਪੁਰਜ਼ੇ ਕਰ ਛਡਿਆ।

ਸਿਖ ਲਾਏ ਗਲੇ ਮੈਂ ਬਖਸ਼ ਸਾਰੇ ਨੁਕਤੇ।
ਖਿਤਾਬ ਦਿਤਾ ਗੁਰਾਂ ਚਾਲੀ ਮੁਕਤੇ।

ਸਭ ਦਾਗ਼ ਧੋ ਸੁਟੇ ਕੀਤੇ ਬੇਦਾਗ਼ੀ।
ਚਾਲੀ ਮੁਕਤਿਆਂ ਦਾ ਹੈ ਤੈਹਵਾਰ ਮਾਘੀ।

# ਬਸੰਤ

ਮਨਾਂਦੇ ਸਾਂ ਬਸੰਤ ਉਦੋਂ ਹੁੰਦੇ ਸਾਂ ਲਹੌਰ ਜਦ,
ਲਗਦਾ ਸੀ ਮੇਲਾ ਹਕੀਤ ਰਾਏ ਧਰਮੀ ਬੀਰ ਦਾ।
ਚਾੜ੍ਹਦੇ ਸਮਾਧ ਤੇ ਸੀ ਹਰ ਕੋਈ ਫੁਲ ਜਾ ਕੇ,
ਦਿਲ ਖੁਸ਼ ਹੋਂਵਦਾ ਸੀ ਹਿੰਦੂ ਸਿਖ ਵੀਰ ਦਾ।
ਸੋਭਦਾ ਬਸੰਤੀ ਰੰਗ ਇੰਜ ਸੀ ਦੁਪਟਿਆਂ ਤੇ,
ਫੁਲਿਆ ਜਿਓਂ ਫੁਲ ਸਰ੍ਹੋਂ ਸੋਹਣੀ ਤਸਵੀਰ ਦਾ।
ਲਗਦਾ ਦਰਬਾਰ ਸੀ ਹਕੀਕਤ ਦੇ ਅਸਥਾਨ ਉਤੇ,
ਫੈਸਲਾ ਸੀ ਹੁੰਦਾ ਉਥੇ ਦੇਸ਼ ਦੀ ਤਕਦੀਰ ਦਾ।
ਧਰਮ ਬੀਰ ਬੀਰਤਾ ਦਾ ਪੁਤਲਾ ਲਹੌਰ ਬੈਠਾ,
ਲਾਕੇ ਸਮਾਧੀ ਅਸਥਾਨ 'ਚ ਇਕੰਤ ਏ।

ਚੁਕ ਕੇ ਵਗਾਇਆ ਸਾਨੂੰ ਦੂਰ ਸਾਰੇ ਆਗੂਆਂ ਨੇ,
ਸਾਡੇ ਭਾਣੇ ਖੁਸ਼ੀ ਵਾਲੀ ਕਾਹਦੀ ਇਹ ਬਸੰਤ ਏ ।
ਚਲਦੀ ਨਹੀਂ ਵਾਹ ਕੋਈ ਸਾਡੀ ਹੁਣ ਸੁਣੋ ਸਾਰੇ,
ਉਤੇ ਪਿਆ ਕਾਲ ਏ ਹੁਣ ਰੋਜ਼ੀ ਦਾ ਸਵਾਲ ਏ ।
ਹਥ ਉਤੇ ਹਥ ਧਰੀ ਬੈਠੇ ਹਾਂ ਰੁਜ਼ਗਾਰ ਨਹੀਂ,
ਜੀਵਣਾ ਮਹਾਲ ਏ ਬੁਰਾ ਸਾਡਾ ਹਾਲ ਏ ।
ਕੋਠੜੇ ਬਣਾਏ ਸੀ ਜੋ ਉਹ ਵੀ ਢੇਗੀ ਜਾਂਵਦੇ ਨੇ,
ਗਲਦੀ ਨਹੀਂ ਦਾਲ ਏਥੇ ਯਾਰੋ ਏਹ ਕਮਾਲ ਏ ।
ਭਰ ਭਰ ਥਕ ਗਏ ਕਲੇਮ ਨੇ ਪੰਜਾਬ ਵਾਲੇ,
ਗੌਰਮਿੰਟ ਕਰੀ ਜਾਂਦੀ ਟਾਲ ਤੇ ਮਟਾਲ ਏ ।
ਲਾਰਾ ਲੱਪਾ ਲਾਈ ਰਖਣ ਝੂਠੇ ਤੇ ਮੁਕਾਲੇ ਹਰ ਨੂੰ,
ਚੋਰਾਂ ਦਾ ਇਹ ਰਾਜ ਨਹੀਂ ਰਹੇਗਾ ਚਲੰਤ ਏ ।
ਬਸੰਤ ਦੀ ਬਹਾਰ ਆਈ ਅਮੀਰਾਂ ਦੀਆਂ ਕੋਠੀਆਂ ਤੇ,
ਖੋਖਿਆਂ ਤੇ ਛਪਰਾਂ ਲਈ ਕਾਹਦੀ ਇਹ ਬਸੰਤ ਏ ।
ਪੰਜਾਬ ਚੋਂ ਬਰਬਾਦ ਹੋਕੇ ਆਏ ਹਿੰਦੁਸਤਾਨ ਵਿਚ,
ਏਥੇ ਸਾਡੇ ਰਹਿਣ ਲਈ ਕੋਈ ਪੱਕਾ ਤੇ ਮਕਾਨ ਨਹੀਂ ।
ਜੇ ਮਾੜਾ ਜਿਹਾ ਮਿਲ ਵੀ ਮਕਾਨ ਕਿਤੇ ਗਿਆ ਕੋਈ,
ਦੇਣ ਲਈ ਕਰਾਇਆ ਫਿਰ ਕੁਸੇ ਸਾਡੇ ਜਾਨ ਨਹੀਂ ।
ਕੰਮ ਲਈ ਦੁਕਾਨ ਨਹੀਂ ਖਾਣ ਤੇ ਹੰਡਾਨ ਨਹੀਂ,
ਜਿਉਣ ਤੇ ਜਹਾਨ ਨਹੀਂ ਮਰਨ ਲਈ ਤੁਫ਼ਾਨ ਨਹੀਂ ।

ਉਲੂ ਸਿਧਾ ਕਰ ਸੱਭ ਲੀਡਰ ਸਾਥੋਂ ਲਾਂਭੇ ਹੋਏ,
ਆਗੂਆਂ ਪਖੰਡੀਆਂ ਦਾ ਸੱਚਾ ਕੋਈ ਐਲਾਨ ਨਹੀਂ।
ਪੁਛਦਾ ਨਾਂ ਕੋਈ ਸਾਨੂੰ ਸੜਕਾਂ ਤੇ ਰੁਲਦਿਆਂ ਨੂੰ,
ਨਖਸਮੀ ਆਜ਼ਾਦੀ ਵਿਚ ਭੁਖਾ ਜੀਆ ਜੰਤ ਏ।
ਹਫ਼ਤੇ 'ਚ ਚਾਰ ਦਿਨ ਬਲੈਕ ਲੈ ਕੇ ਖਾਵਨੇ ਹਾਂ,
ਸਾਡੇ ਭਾਣੇ ਖੁਸ਼ੀ ਦੀ ਏਹ ਕਾਹਦੀ ਏਹ ਬਸੰਤ ਏ।

ਹੋ ਗਏ ਆਜ਼ਾਦ ਸਾਰੇ ਮਿਲ ਗਈ ਆਜ਼ਾਦੀ ਸਾਨੂੰ,
ਵਾਲੀ ਏ ਨਾ ਵਾਰਸ ਏ ਸੈਨ ਏ ਨਾ ਸਾਕ ਏ।
ਧਕਿਆਂ ਤੇ ਧਕੇ ਸਾਨੂੰ ਪੈਂਦਿਆਂ ਨਾ ਵਾਰ ਆਉਂਦੀ,
ਫਿਰ ਵੀ ਨਾ ਸਾਡੇ ਵਿਚ ਰਤੀ ਇਤਫ਼ਾਕ ਏ।
ਲੜਨਾ ਤੇ ਭਿੜਨਾ ਬਹਾਦਰੀ ਨੂੰ ਸਮਝ ਬੈਠੇ,
ਦੁਖ ਸੁਖ ਵੰਡਨਾ ਦੂਹਾਂ ਤੁਸਾਂ ਖਾਕ ਏ।
ਹਿੰਦੂ ਸਿਖੋ ਹੋਸ਼ ਕਰੋ ਬਣੋ ਨਾ ਤਮਾਸ਼ ਬੀਨ,
ਕਿਉਂ ਨਹੀਂ ਇਤਫ਼ਾਕ ਕਰਦੇ ਕੀ ਇਹ ਮਜ਼ਾਕ ਏ।

ਅਜ ਤੋਂ ਇਹ ਪ੍ਰਣ ਕਰੋ ਰਹਵਾਂਗੇ ਪਿਆਰ ਨਾਲ,
ਕਟਸੀ ਮੁਸੀਬਤਾਂ ਵਾਹਿਗੁਰੂ ਬੇ ਅੰਤ ਏ।
ਪੰਜਾਬੀਆਂ ਮੰਨੇ ਇਕ ਦਿਨ ਸੱਚ ਨੇ,
ਚਲ ਕੇ ਮਨਾਵਣੀ ਲਾਹੌਰ 'ਚ ਬਸੰਤ ਏ।

# ਬਾਬਾ ਗੰਗਾ ਦਾਸ

ਕਲਜੁਗੀ ਰਬੀ ਭਗਤ ਦਾ ਸੁਣ ਲਓ ਸਚ ਇਤਹਾਸ।
ਟਾਂਕ ਧਰਮ ਦੀ ਨਗਰੀ ਵਿਚ ਹੋਏ ਗੰਗਾ ਦਾਸ।
ਨੌਕਰ ਸੀ ਉਹ ਪੁਲਸ 'ਚ ਇਹ ਕੰਮ ਸੀ ਬਾਰਾਂ ਮਾਸ।
ਪੇਟੀ ਵਰਦੀ ਪੈਹਨ ਲਏ ਥਾਨੇ ਵਿਚ ਲਿਬਾਸ।
ਰਖਦੇ ਸੀ ਧਰਮਾਤਮਾਂ ਪਰਮਾਤਮਾਂ ਤੇ ਵਿਸ਼ਵਾਸ਼।
ਭਗਤ ਸਨ ਭਗਵਾਨ ਦੇ ਸਦਨਾਂ ਜਿਓਂ ਰਵਦਾਸ।
ਰਬੀ ਜੋਤ ਨੇ ਆਣ ਕੇ ਕੀਤਾ ਵਿਚ ਨਿਵਾਸ।
ਧਰੂ ਭਗਤ ਦੇ ਵਾਂਗਰਾਂ ਧਰ ਲਿਆ ਧਰਵਾਸ।
ਦੁਨੀਆਂ ਚੱਲ ਚੱਲ ਆਂਵਦੀ ਗੰਗਾ ਦਾਸ ਦੇ ਪਾਸ।
ਧਰਮੀ ਸਿਦਕ ਪਿਆਰ ਦੀ ਪਾ ਦੇਂਦੇ ਸਨ ਰਾਸ।

ਭਲਾ ਕਰੇ ਗੁਰੂ ਸਭ ਦਾ ਸਦਾ ਕਰਨ ਅਰਦਾਸ।
ਜੋ ਜੀ ਆਏ ਰਾਜ਼ੀ ਜਾਣੇ ਪੂਰੀ ਹੋਵੇ ਆਸ।

---

ਰੰਗ ਵਿਚ ਭੰਗ ਸੀ ਪਾਂਵਦੇ ਦੋਖੀ ਥਾਣੇਦਾਰ।
ਗੰਗਾ ਦਾਸ ਦੇ ਵੈਰੀਆਂ ਨੂੰ ਹਰ ਪਾਸੋਂ ਫਿਟਕਾਰ।
ਗੁੰਡ ਦੇ ਥਾਣੇਦਾਰ ਦਾ ਤੋੜਿਆ ਸੀ ਹੰਕਾਰ।
ਜ਼ਬਰ ਤੋਂ ਜ਼ੀਰੋ ਕਰ ਦਿਤੀ ਮੌਰਤ ਆਣੀ ਨਾਰ।
ਸਿਧੇ ਰਾਹ ਤੇ ਆ ਗਏ ਖਾਂਦੇ ਸੀ ਜੋ ਖ਼ਾਰ।
ਕੀ ਪਰਵਾਹ ਸੀ ਫਕਰਾਂ ਰਬ ਜਿਨ੍ਹਾਂ ਦਾ ਯਾਰ।
ਐਸ਼ਾਂ ਨਹੀਂ ਸੀ ਚਾਂਹਵੰਦੇ ਕਰਨਾ ਵਿਚ ਸੰਸਾਰ।
ਚੂੰਢੀ ਆਟਾ ਫਕ ਕੇ ਕਈ ਦਿਨ ਦੇਣ ਗੁਜ਼ਾਰ।
ਡਿਊਟੀ ਦੇਣੀ ਭੁਲ ਗਏ ਰਬ ਦੇ ਵਿਚ ਪਿਆਰ।
ਨਾਮ ਖ਼ੁਮਾਰੀ ਚੜ੍ਹ ਗਈ ਬੈਠੇ ਚੌਂਕੜ ਮਾਰ।
ਸੁਦਾਮੇਂ ਦੇ ਜਿਉਂ ਕਿਰਸ਼ਨ ਜੀ ਦਿਤੇ ਮਹਲ ਉਸਾਰ।
ਪ੍ਰਹਿਲਾਦ ਭਗਤ ਲਈ ਧਾਰਿਆ ਨਰ ਸਿੰਘ ਸੀ ਜਿਉਂ ਅਵਤਾਰ।
ਦਰੋਪਤੀ ਖਾਤਰ ਸ਼ਾਮ ਨੇ ਜਿਓਂ ਭੇਜੇ ਚੀਰ ਹਜ਼ਾਰ।
ਇਸ ਤਰ੍ਹਾਂ ਗੰਗਾ ਦਾਸ ਦੀ ਨੌਕਰੀ ਦੇ ਦਾਤਾਰ।

----

ਨੌਕਰੀ ਛਡ ਪੁਲਸ ਦੀ ਹੋ ਗਏ ਸਨਤ ਫਕੀਰ।
ਸ਼ਿਰੀਮਾਨ ਸੁਖਦੇਵ ਸ਼ਾਹ ਧਾਰ ਲਏ ਗੁਪੀਰ।

ਦੁਨੀਆਂ ਤੇ ਉਸ ਰਬ ਨੇ ਭੇਜਿਆ ਗੁਰੂ ਸਫੀਰ ।
ਬਾਣੀ ਦਾ ਪਰਚਾਰ ਹੈ ਸੇਵਕਾਂ ਲਈ ਅਕਸੀਰ ।
ਦੂਈ ਅਤੇ ਦਵੇਤ ਨੂੰ ਜੋ ਕਰਦਾ ਲੀਰੋ ਲੀਰ ।
ਬਾਬੇ ਦੇ ਦਰਬਾਰ 'ਚ ਆਵਨ ਸ਼ਾਹ ਵਜ਼ੀਰ ।
ਉਸਤਤ ਉਸ ਦੀ ਗਾਂਵਦੇ ਕਥਕ ਕਵੀ ਗੰਬੀਰ ।
ਬਤੀ ਸਾਲ ਚਲਾਂਵਦੇ ਰਹੇ ਗੱਦੀ ਬੇ ਨਜ਼ੀਰ ।
ਭੰਡਾਰੇ ਵਰਤਨ ਗੁਰਾਂ ਦੇ ਖਾਨ ਗ਼ਰੀਬ ਅਮੀਰ ।
ਆਖਰ ਟਾਂਕ ਤਸੀਲ 'ਚ ਛਡਿਆ ਉਹਨਾਂ ਸਰੀਰ ।
ਟਕਾਣਾ ਬਣਿਆ ਉਹਨਾਂ ਦਾ ਨੂਰੀ ਇਕ ਤਸਵੀਰ ।
ਧੂੜੀ ਉਸ ਅਸਥਾਨ ਦੀ ਹਰਦੀ ਸੀ ਹਰ ਪੀੜ ।
ਉਥੇ ਆ ਸਨ ਝੁਕਦੇ ਦੇਸ਼ ਦੇ ਆਲਮਗੀਰ ।

----

ਪੰਜਾਬ ਤੇ ਹੋਣੀ ਵਰਤ ਗਈ ਹੋਣੀ ਹੈ ਬਲਵਾਨ ।
ਪਰਲੋ ਆ ਗਈ ਜ਼ੁਲਮ ਦੀ ਕੰਬ ਗਿਆ ਅਸਮਾਨ ।
ਧੋਖੇ ਦੇ ਨਾਲ ਆਗੂਆਂ ਵੰਡਿਆ ਹਿੰਦੁਸਤਾਨ ।
ਟੁਕੜੇ ਟੁਕੜੇ ਕਰ ਦਿਤੇ ਹਿੰਦੂ ਮੁਸਲਮਾਨ ।
ਡਿਠੇ ਗੀਤਾ ਗਰੰਥ ਨੇ ਰੁਲਦੇ ਪਏ ਕੁਰਾਨ ।
ਦੇਵੀਆਂ ਖਸ ਖਸ ਲੈ ਗਏ ਜ਼ੋਰੀ ਬੇਈਮਾਨ ।
ਮੰਦਰ ਗੁਰੂਦੁਆਰਿਆਂ ਦੇ ਕੀਤੇ ਗਏ ਅਪਮਾਨ ।
ਮਾਰ ਛੁਰੇ ਸੀ ਮਾਰਿਆ ਇਨਸਾਨਾਂ ਇਨਸਾਨ ।

ਫੂਕ ਸੁਟੇ ਸੀ ਜ਼ਾਲਮਾਂ ਅੱਗਾਂ ਲਾ ਮਕਾਨ ।
ਲੁਟਿਆ ਗਿਆ ਹਰ ਬਸ਼ਰ ਦਾ ਵਸਦਾ ਇਕ ਜਹਾਨ ।
ਕਈਆਂ ਨੂੰ ਵਢ ਗਡਿਆਂ 'ਚ ਕੀਤਾ ਗਿਆ ਵੈਰਾਨ ।
ਮਹਿਸੂਮ ਮਾਵਾਂ ਦੇ ਬਚੜੇ ਪਾਣੀ ਨੂੰ ਤਰਸਾਨ !
ਉਜਾੜ ਪੁਜਾੜ ਕੇ ਵਸਦਿਆਂ ਮਜ਼ੇ ਕਰਨ ਸ਼ੈਤਾਨ ।
ਕਰ ਛਡੇ ਬੇ ਘਰ ਲੋਕ ਨੇ ਔਤਰੇ ਪਾਕਿਸਤਾਨ ।
ਟਾਂਕ ਧਰਮ ਦੀ ਨਗਰੀ ਡੇਹਰੇ ਵਾਲ ਦੀ ਜਾਨ ।
ਜਿਥੇ ਲਖਾਂ ਆਨ ਕੇ ਲਖਾਂ ਕਰਦੇ ਦਾਨ ।
ਸਾਲ ਬਸਾਲੀ ਲਗਦੇ ਸੀ ਸ਼ਾਨਦਾਰ ਦੀਵਾਨ ।
ਭੰਡਾਰੇ ਸੀਗੇ ਵਰਤਦੇ ਲੋਕੀ ਰਜ ਰਜ ਖਾਨ ।
ਜ਼ਿੰਦਾ ਦਿਲ ਦੀ ਬੇਨਤੀ ਹੇ ਸਚੇ ਭਗਵਾਨ ।
ਬਾਬਾ ਗੰਗਾ ਦਾਸ ਦੇ ਲੈ ਚਲ ਫਿਰ ਅਸਥਾਨ ।

----

## ਜੱਸਾ ਸਿੰਘ ਰਾਮ ਗੜ੍ਹੀਆ

ਦੇਸ਼ ਦੇ ਉਪਕਾਰੀਆ ਐ ਪੰਥ ਦੇ ਪਰਵਾਨਿਆ।
ਗੋਡੇ ਟੇਕੇ ਤੇਰੇ ਅਗੇ ਜ਼ਾਲਮਾ ਜਰਵਾਨਿਆਂ।
ਜ਼ਾਲਮਾਂ ਦੇ ਪੰਜਿਓਂ ਸੀ ਤੂੰ ਛੁਡਾਇਆਂ ਅਬਲਾ।
ਰੋਂਦਿਆਂ ਕੁਰਲਾਂਦਿਆਂ ਸੀ ਤੂੰ ਹਸਾਇਆ ਅਬਲਾ।
ਮਾਸੂਮ ਬਚੇ ਨਿਕੇ ਨਿਕੇ ਹੋ ਰਹੇ ਸ਼ਕਾਰ ਸੀ।
ਜ਼ਾਲਮਾਂ ਸ਼ਕਾਰਿਆਂ ਦਾ ਤਰੋੜਿਆ ਹੰਕਾਰ ਸੀ।
ਅਹਿਮਦ ਸ਼ਾਹ ਸੀ ਡਰ ਗਿਆ ਸਚ ਦੀ ਕ੍ਰਿਪਾਨ ਤੋਂ।
ਰਾਮ ਗੜ੍ਹੀਏ ਸ਼ੇਰ ਬਬਰ ਜ਼ਿੰਦਾ ਦਿਲ ਇਨਸਾਨ ਤੋਂ।
ਵੈਰੀ ਜੋ ਟੇਟੇ ਚੜ੍ਹ ਗਿਆ ਉਹਨੂੰ ਮਿਟਾ ਕੇ ਰਖ ਦਿਤਾ।
ਸਿਧੇ ਰਾਹ ਜੋ ਆ ਗਿਆ ਉਹ ਕਖ ਤੋਂ ਕਰ ਲਖ ਦਿਤਾ।

ਅੱਠ ਹਜ਼ਾਰੀ ਫੌਜ ਨੇ ਕਈ ਲਖ ਬਚਾਏ ਦੁਖੀਏ।
ਗ਼ੁਲਾਮੀਂ ਦੀ ਜ਼ੰਜੀਰ 'ਚ ਆਜ਼ਾਦ ਕਰਾਏ ਦੁਖੀਏ।
ਚੜ੍ਹਦੀ ਕਲਾਂ 'ਚ ਆ ਗਿਆ ਉਹ ਵਾਹਿਗੁਰੂ ਦਾ ਖਾਲਸਾ।
ਵੈਰੀਆਂ ਤੇ ਛਾ ਗਿਆ ਉਹ ਵਾਹਿਗੁਰੂ ਦਾ ਖਾਲਸਾ।
ਕਾਬਲ ਤੋਂ ਲੈ ਕੇ ਦਿਲੀ ਤਕ ਉਸ ਖ਼ੂਬ ਟਕਰ ਲਾਈ ਸੀ।
ਅੱਠ ਹਜ਼ਾਰੀ ਫੌਜ ਨੇ ਦਿਲੀ ਤੇ ਫਤਹੇ ਪਾਈ ਸੀ।
ਜੱਸਾ ਸਿੰਘ ਇਕ ਸੂਰਮਾ ਪੰਜਾਬ ਦਾ ਸਰਦਾਰ ਸੀ।
ਅਨਖੀਲੜੇ ਇਨਸਾਨ ਤੋਂ ਕੰਬਦਾ ਸੰਸਾਰ ਸੀ।
ਰਾਮ ਗੜ੍ਹ ਬਣਵਾ ਲਿਆ ਇਕ ਕਿਲ੍ਹਾ ਆਲੀ ਸ਼ਾਨ ਸੀ।
ਕਿਲ੍ਹੇ ਉਤੇ ਸੂਰਮੇਂ ਨੂੰ ਸਭ ਤੋਂ ਵਡਾ ਮਾਨ ਸੀ।
ਦਾਨੀਏਂ ਅਨਖੀਲੜੇ ਦੀ ਰਬ ਵਧਾਈ ਸ਼ਾਨ ਸੀ।
ਬਾਦਸ਼ਾਹੀ ਆਪਣੀ 'ਚ ਲਖਾਂ ਕਰਦਾ ਦਾਨ ਸੀ।
ਤੇਰੇ ਜਿਹੇ ਉਪਕਾਰੀਏ ਦੀ ਹਿੰਦ ਅੰਦਰ ਥੋੜ ਹੈ।
ਦੇਸ਼ ਦੇ ਸੁਧਾਰਨੇ ਲਈ ਫੇਰ ਤੇਰੀ ਲੋੜ ਹੈ।

# ਫ਼ੈਸ਼ਨ

ਚਾ ਚੜ੍ਹਿਆ ਏ ਮੁਟਿਆਰਾਂ ਨੂੰ।
ਜੋਬਨ ਵਿਚ ਮਤੀਆਂ ਨਾਰਾਂ ਨੂੰ।
ਆਪੋ ਵਿਚ ਮੂਲ ਸਿਮਾਵਨ ਨਾਂ।
ਧਰਤੀ ਤੇ ਪੈਰ ਟਿਕਾਵਨ ਨਾਂ।

ਹੁਣ ਉਡੀਆਂ ਫਿਰਨ ਹਵਾਵਾਂ ਵਿਚ।
ਹਨ ਜੋਬਨੀ ਠੰਡੀਆਂ ਛਾਵਾਂ ਵਿਚ।
ਇਹ ਫੈਸ਼ਨ ਦੇ ਵਿਚ ਮਤੀਆਂ ਨੇ।
ਜਿਓਂ ਹੂਰਾਂ ਅਰਸ਼ੋਂ ਲਥੀਆਂ ਨੇ।

ਇਹਨਾਂ ਨੂੰ ਆਪਾ ਭੁਲ ਗਿਆ।
ਕੋਈ ਰਾਜ਼ ਅਨੋਖਾ ਖੁਲ ਗਿਆ।

ਲਾਹ ਦਿਤੀ ਸ਼ਰਮ ਦੀ ਲੋਈ ਏ।
ਨਾਂ ਹਟਕਨ ਵਾਲਾ ਕੋਈ ਏ।
ਲੜ ਸਿਰ ਤੋਂ ਲਾਹੇ ਚੁਨੀਆਂ ਦੇ।
ਫੈਸ਼ਨ ਨੇ ਬਦੇਸ਼ੀ ਦੁਨੀਆਂ ਦੇ।
ਇਹ ਮਾਂਜਦੀਆਂ ਹੁਣ ਬੁਤਾਂ ਨੂੰ।
ਲਮਕਾਂਦੀਆਂ ਦੋ ਦੋ ਗੁਤਾਂ ਨੂੰ।
ਇਹ ਭੁਲੀਆਂ ਐਮ. ਏ. ਬੀ. ਏ. ਵਿਚ।
ਆਪੇ ਵਿਚ ਡੂਏ ਤੀਏ ਵਿਚ।
ਇਹਨੂੰ ਭੁਖ ਹੈ ਹਾਰ ਸ਼ਿੰਗਾਰਾਂ ਦੀ।
ਯਾ ਭੁਖ ਹੈ ਮੋਟਰ ਕਾਰਾਂ ਦੀ।
ਪਈ ਲਭੇ ਪੌਡਰ ਬਿੰਦੀ ਨੂੰ।
ਖੁਸ਼ਨ ਕਰੀਮ ਤੇ ਬਿੰਧੀ ਨੂੰ।
ਏਹਨੂੰ ਭਾਂਦਾ ਸ਼ੀਸ਼ਾ ਕੰਘੀ ਏ।
ਖਸਮਾਂ ਖਾਣੀ ਸਿਰ ਤੋਂ ਨੰਗੀ ਏ।
ਚੜ੍ਹ ਸੈਕਲ ਫਿਰੇ ਕੁਪੱਤੀ ਏ।
ਲਭਦਾ ਫਿਰੇ ਮੇਮ ਨੂੰ ਪਤੀ ਏ।
ਵਿਚ ਇਸ ਦੇ ਕੋਈ ਪਿਆਰ ਨਹੀਂ।
ਕੋਈ ਧਰਮ ਵਾਲਾ ਕੰਮ ਕਾਰ ਨਹੀਂ।
ਭਾਰਤ ਦੀਆਂ ਉਹ ਵੀ ਨਾਰਾਂ ਸਨ।
ਗਲ ਜਿਨ੍ਹਾਂ ਤੇਜ਼ ਕਟਾਰਾਂ ਸਨ।

ਉਹ ਦੇਸ਼ ਲਈ ਹਸ ਮਰੀਆਂ ਸਨ।
ਉਹ ਖੋਟੀਆਂ ਨਹੀਂ ਉਹ ਖਰੀਆਂ ਸਨ।

ਉਹਨਾਂ ਨੂੰ ਆਨ ਪਿਆਰੀ ਸੀ।
ਜ਼ਿੰਦ ਆਨ ਧਰਮ ਤੋਂ ਵਾਰੀ ਸੀ।

ਉਹ ਦੇਸ਼ ਪਿਆਰ ਤੇ ਭੁਲੀਆਂ ਸਨ।
ਬਨਬਾਸਾਂ ਦੇ ਵਿਚ ਰੁਲੀਆਂ ਸਨ।

ਉਹਨਾਂ ਨੂੰ ਪਤੀ ਪਿਆਰਾ ਸੀ।
ਸੀ ਜੀਵਨ ਮਿਥਿਆ ਸਾਰਾ ਸੀ।

ਵਿਚ ਸਿਫਤ ਉਹਨਾਂ ਦੇ ਭਾਰੀ ਸੀ।
ਉਹ ਪਤੀ ਬਰਤਾ ਇਕ ਨਾਰੀ ਸੀ।

ਜ਼ਾਲਮ ਲਈ ਤੇਜ਼ ਕਟਾਰੀ ਸੀ।
ਉਸ ਵਿਗੜੀ ਕੌਮ ਸੰਵਾਰੀ ਸੀ।

ਭਾਰਤ ਦੀ ਨਾਰੀ ਭਾਰਤ ਦੀ ਹੁਣ ਸ਼ਾਨ ਬਣਾ।
ਏਸ ਬੇਗ਼ੈਰਤ ਫੈਸ਼ਨ ਨੂੰ ਹੁਣ ਤੀਲੀ ਲਾ।

# ਸ਼ਹੀਦੀ ਲਾਲ

ਸਾਹਿਬਜ਼ਾਦੇ ਕਲਗੀਧਰ ਦੇ,
ਆ ਕੇ ਵਿਚ ਦਰਬਾਰ ਖਲੋਤੇ।
ਅਨਖੀ ਲਾਲ ਪੁਸ਼ਾਕ ਸ਼ਹੀਦੀ,
ਪਾ ਕੇ ਵਿਚ ਦਰਬਾਰ ਖਲੋਤੇ।
ਪੰਥ ਉਤੇ ਉਹ ਆਪਣਾ ਆਪ,
ਲਗਾ ਕੇ ਵਿਚ ਦਰਬਾਰ ਖਲੋਤੇ।
ਜ਼ੋਰਾਵਰ ਤੇ ਫਤਹਿ ਸਿੰਘ ਆ,
ਧਾ ਕੇ ਵਿਚ ਦਰਬਾਰ ਖਲੋਤੇ।

ਛੋਟੀ ਉਮਰੇ ਛਡ ਜੈਕਾਰੇ,
ਸਿਰ ਧੜ ਲਾਈ ਬਾਜ਼ੀ ਏ।

ਸਿਦਕ ਸ਼ਿਖੀ ਤੇ ਤੁਲ ਖਲੋਤੇ,
ਪੰਥ ਵੀ ਏਦਾਂ ਰਾਜ਼ੀ ਏ।

(ਗੁਰੂ ਗੋਬਿੰਦ ਸਿੰਘ ਦੇ ਫਰਜ਼ੰਦਾਂ ਨੂੰ ਰੋਹਬ ਨਾਲ ਵਜੀਦਾ ਕਹਿੰਦਾ ਏ)

ਕਹੇ ਵਜੀਦਾ ਸੁਣ ਲਓ ਸਿੰਘੋ,
ਮਿਲ ਲਓ ਜਿਸਨੂੰ ਮਿਲਨਾ ਜੇ।
ਛੱਡ ਲਓ ਹੋਰ ਜੈਕਾਰੇ ਮੁੜ ਕੇ,
ਮੌਤ ਦੇ ਹੜ੍ਹ ਵਿਚ ਠਿਲਨਾ ਜੇ।
ਜਿਸ ਸੀਨੇ ਨਾਲ ਗਜਦੇ ਓ,
ਉਸ ਸੀਨੇ ਮੁੜ ਨਾ ਹਿਲਨਾ ਜੇ।
ਕਰ ਲਓ ਦੀਨ ਇਸਲਾਮ ਕਬੂਲ,
ਦੁਨੀਆਂ ਤੇ ਜੇ ਖਿਲਨਾ ਜੇ।

(ਛੋਟ ਸਾਹਿਬਜ਼ਾਦੇ ਜਵਾਬ ਦੇਂਦੇ ਹਨ)

ਬੇ ਗ਼ੈਰਤ ਓ ਸੁਣ ਵਜੀਦੇ,
ਬਾਲਾਂ ਤੇ ਦਮ ਭਰਨਾਂ ਚਾਹਨਾਂ ਏਂ।
ਔਰੰਗਜ਼ੇਬ ਦੇ ਵਾਂਗੂ ਜ਼ਾਲਮ,
ਪਾਪ ਦੀ ਪੌੜੀ ਚੜ੍ਹਨਾਂ ਚਾਹਨਾਂ ਏਂ।

ਤੇਗ਼ ਬਹਾਦੁਰ ਦਾਦਾ ਸਾਡਾ,
ਕਿਵੇਂ ਤੂੰ ਸਾਨੂੰ ਵਰਨਾਂ ਚਾਹਨਾਂ ਏਂ।
ਨਾ ਧਮਕਾ ਓ ਸਾਨੂੰ ਸੂਬੇ,
ਕਰ ਲੈ ਜੋ ਕੁਝ ਕਰਨਾਂ ਚਾਹਨਾਂ ਏਂ।

(ਵਜੀਦਾ ਤਖ਼ਤ ਤੇ ਸ਼ਾਦੀਆਂ ਦਾ ਲਾਲਚ ਦੇਂਦਾ ਏ)
ਗੁਰ ਸਿਖੀ ਚੋਂ ਤੁਹਾਨੂੰ ਘਾਟਾ,
ਵਿਚ ਇਸਲਾਮ ਲਿਆਵਾਂ ਮੈਂ।
ਬਖ਼ਸ਼ ਜਾਗੀਰਾਂ ਦੋ ਲਾਲਾਂ ਨੂੰ,
ਦੌਲਤਮੰਦ ਬਣਾਵਾਂ ਮੈਂ।
ਸ਼ਾਦੀਆਂ ਕਰਕੇ ਆਪਣੀ ਹਥੀਂ,
ਤੁਹਾਨੂੰ ਮਜ਼ੇ ਕਰਾਵਾਂ ਮੈਂ।
ਕਰ ਲਓ ਦੀਨ ਇਸਲਾਮ ਕਬੂਲ,
ਬਰਾਬਰ ਤਖ਼ਤ ਬਿਠਾਵਾਂ ਮੈਂ।

(ਸਾਹਿਬਜ਼ਾਦੇ ਜਵਾਬ ਦੇਂਦੇ ਹਨ)
ਸਿਖੀ ਇਹ ਤਲਵਾਰੋਂ ਤਿਖੀ,
ਤੋੜ ਦੇਵੇ ਤਲਵਾਰਾਂ ਨੂੰ।
ਚਮਕੌਰੇ ਅਜੀਤ ਜੁਝਾਰ,
ਤੋੜ ਦਿਤਾ ਹੰਕਾਰਾਂ ਨੂੰ।
ਚੌਕ ਚਾਂਦਨੀ ਸਿਖਿਆ ਦੇਂਦੀ,
ਤੇਰੇ ਜਿਹਾਂ ਬਦਕਾਰਾਂ ਨੂੰ।

ਦੇਗਾਂ ਵਿਚ ਉਬਾਲੇ ਖਾਕੇ,
ਤਿਆਗ ਦਿਤਾ ਘਰ ਬਾਰਾਂ ਨੂੰ।
ਦਾਸ ਮਤੀ ਦੇ ਸਿਰ ਦੇ ਉਤੇ,
ਚਲੇ ਸੂਬਿਆ ਆਰੇ ਸਨ।
ਤਾਰੂ ਸਿੰਘ ਦੇ ਨਾਲ ਰੰਬੀਆਂ,
ਗਏ ਸੀਸ ਉਤਾਰੇ ਸਨ।
ਪੰਜ ਪਿਆਰੇ ਚਾਲੀ ਮੁਕਤੇ,
ਹੋ ਸ਼ਹੀਦ ਗਏ ਸਾਰੇ ਸਨ।
ਮਾਵਾਂ ਪੁੱਤਰ ਸਿਖੀ ਉਤੇ,
ਸ਼ਹੀਦ ਗੰਜ ਤੇ ਵਾਰੇ ਸਨ।
ਸੂਬਿਆ ਤੂੰ ਵੀ ਅੰਮ੍ਰਿਤ ਛਕ ਕੇ,
ਸਿਖੀ ਵੇਖ ਨਜ਼ਾਰਾ ਏ।
ਅੰਮ੍ਰਿਤ ਛਕ ਕੇ ਤੂੰ ਵੀ ਕਹੇਂਗਾ,
ਸਿਖੀ ਧਰਮ ਪਿਆਰਾ ਏ।

(ਸੁਚਾ ਨੰਦ ਵਜ਼ੀਰ ਸੂਬੇ ਨੂੰ ਕਹਿੰਦਾ ਏ)

ਸੁਚਾ ਨੰਦ ਸੂਬੇ ਨੂੰ ਆਖੇ,
ਗਲਾਂ ਤੂੰ ਕਿਉਂ ਸੁਣੇਂ ਸੁਣਾਵੇਂ।
ਪੁਤਰ ਸਪਾਂ ਦੇ ਮਿਤਰ ਨਹੀਂ ਬਣਦੇ,
ਜੁਲੀਆਂ ਦੁਧ ਪਿਲਾ ਤੂੰ ਭਾਵੇਂ।

(ਸਿੰਘ ਜਵਾਬ ਦੇਂਦੇ ਹਨ)

ਗੰਗੂ ਬਾਹਮਣ ਨਿਮਕ ਹਰਾਮੀ,
ਖੇਦੋਸਾ ਫੜਵਾਇਆ ਏ।
ਸੂਬੇ ਸਣੇ ਤੇ ਤੇਰਾ ਨਾਲੇ,
ਬੂਟਾ ਪਟ ਸੁਟਾਇਆ ਏ।

(ਸੂਬਾ ਕਹਿਰ ਵਿਚ ਆਉਂਦਾ ਏ)

ਗੁਸੇ ਨਾਲ ਵਜ਼ੀਦਾ ਕਹਿੰਦਾ,
ਨਾਂ ਜਾਣਾ ਸ਼ਾਹ ਮਾਦਾਂ ਨੂੰ।
ਲੈ ਚਲੋ ਮੈਦਾਨ ਖੁਲ੍ਹੇ ਵਿਚ,
ਕਹਿੰਦਾ ਇਹ ਜਲਾਦਾਂ ਨੂੰ।

(ਕਾਜ਼ੀਆਂ ਫਤਵੇ ਲਾਣੇ)

ਕੋਈ ਕਹੇ ਵਿਚ ਜ਼ਮੀਨ ਤੇ ਗਡ ਕੇ,
ਕੁਤਿਆਂ ਤੋਂ ਪੜਵਾਇਆ ਜਾਏ।
ਕੋਈ ਕਹੇ ਪਹਾੜ ਦੇ ਉਤੋਂ,
ਦੁਹਾਂ ਨੂੰ ਗਿਰਵਾਇਆ ਜਾਏ।
ਕੋਈ ਕਹੇ ਜੀ ਵਾਂਗ ਗੰਨੇ ਦੇ,
ਵੇਲਣੇ ਵਿਚ ਪਿੜਵਾਇਆ ਜਾਏ।

ਸਰਹੰਦ ਦੇ ਕਾਜ਼ੀ ਫ਼ਤਵਾ ਲਾਇਆ,
ਕੰਧਾਂ ਵਿਚ ਚਿਣਵਾਇਆ ਜਾਏ।

(ਸੂਬਾ ਐਲਾਨ ਕਰਦਾ ਏ ਜਲਾਦਾਂ ਨੂੰ)

ਸੂਬੇ ਜਾਂ ਇਹ ਐਲਾਨ ਸੁਣਾਇਆ,
ਟੋਰ ਜਲਾਦ ਲੈ ਜਾਂਦੇ ਨੇ!
ਮੌਤ ਖੜੀ ਰਾਹ ਤੱਕਦੀ ਅਗੋਂ,
ਕਦੋਂ ਜਲਾਦ ਲਿਆਂਦੇ ਨੇ।
ਪੰਥਕ ਉਹ ਪਰਵਾਨੇ ਓਦੋਂ,
ਮਰਨੋਂ ਨਾ ਘਬਰਾਂਦੇ ਨੇ।
ਘੜ ਘੜ ਕੇ ਉਹ ਇਟਾਂ ਰਾਜ,
ਗਾਰੇ ਨਾਲ ਲਗਾਂਦੇ ਨੇ।
ਕੱਚੀ ਪੱਕੀ ਪਰਖਣ ਲਈ,
ਇਟ ਨਾਲ ਇਟ ਖੜਕਾਂਦੇ ਨੇ।
ਸਿਖੀ ਫ਼ਰਜ਼ ਸਮਝ ਕੇ ਲਾਲ,
ਨੀਂਹ ਤੇ ਪੈਰ ਟਿਕਾਂਦੇ ਨੇ।
ਜ਼ੋਰਾਵਰ ਤੇ ਫ਼ਤਹਿ ਸਿੰਘ,
ਜੈਕਾਰੇ ਖ਼ੂਬ ਗਜਾਂਦੇ ਨੇ।
ਹੁੰਦਾ ਵੇਖ ਜ਼ੁਲਮ ਇਹ ਲੋਕੀ,
ਮੂੰਹ ਵਿਚ ਉਂਗਲਾਂ ਪਾਂਦੇ ਨੇ।

ਜ਼ਮੀਨ ਅਸਮਾਨ ਸੀ ਕੰਬਣ ਲਗਾ,
ਪੰਛੀ ਵੀ ਕੁਰਲਾਂਦੇ ਨੇ।
ਉਸਾਰੀ ਦੇ ਵਿਚ ਲਾਲ ਸ਼ਹੀਦੀ,
ਜਪੁਜੀ ਪੜ੍ਹਦੇ ਜਾਂਦੇ ਨੇ।
ਤਨ ਮਨ ਵਾਰ ਪੰਥ ਦੇ ਉਤੋਂ,
ਸਿਖੀ ਫਰਜ਼ ਨਿਭਾਂਦੇ ਨੇ।
ਤੇਰਾ ਭਾਣਾ ਮੀਠਾ ਲਾਗੇ,
ਮੂੰਹੋਂ ਜਾਂਦੇ ਗਾਂਦੇ ਨੇ।
ਖ਼ੂਨ ਨਚੋੜ ਦੀਵਾਰ ਲਿਆ ਸੀ,
ਤਰਸ ਨਾ ਆਇਆ ਰਾਜਾਂ ਨੂੰ।
ਦਸਮ ਗੁਰੂ ਦੇ ਸਾਹਿਬਜ਼ਾਦੇ,
ਛਡ ਚਲੇ ਉਹ ਤਾਜਾਂ ਨੂੰ।

(ਗਲ ਗਲ ਦੀਵਾਰ ਹੋ ਜਾਣ ਤੇ ਸੂਬਾ ਲਾਲਾਂ ਨੂੰ ਕਹਿੰਦਾ ਏ)

ਸੂਬੇ ਆਖਿਆ ਅਜੇ ਜੇ ਵੇਲਾ,
ਕਰ ਲਓ ਦੀਨ ਕਬੂਲ ਤੁਸੀਂ।
ਜਪੁਜੀ ਸਾਹਿਬ ਨੂੰ ਛਡ ਕੇ ਸਿਖੋ,
ਕਲਮਾਂ ਪੜ੍ਹੋ ਰਸੂਲ ਤੁਸੀਂ।

(ਸਾਹਿਬਜ਼ਾਦੇ ਜ਼ਾਲਮ ਸੂਬੇ ਨੂੰ ਜਵਾਬ ਦੇਂਦੇ ਨੇ)

ਹੋ ਜਾ ਦੂਰ ਅਖਾਂ ਤੋਂ ਸੂਬੇ,
ਗੁਰਬਾਣੀ ਗੁਰੂ ਗਰੰਥ ਹੈ ਸੱਚਾ।

ਤੇਰਾ ਦੀਨ ਇਸਲਾਮ ਪਖੰਡੀ,
ਦੁਨੀਆਂ ਤੇ ਸਿਖ ਪੰਥ ਹੈ ਸੱਚਾ।

ਅਗੇ ਵੀ ਕਈ ਝਖੜ ਝੁਲੇ,
ਸਿੰਘ ਕਦੇ ਨਾ ਡੋਲੇ।

ਕੁਰਬਾਨੀ ਤੇ ਜਦ ਤੁਲ ਖਲੋਂਦੇ,
ਮਾਸਿਉਂ ਹੁੰਦੇ ਤੋਲੇ।

ਸਰਬੰਸ ਵਾਰ ਕੇ ਪੰਥ ਦੇ ਉਤੇ,
ਕਈ ਵਾਰੀ ਗਏ ਘੋਲੇ।

ਤੇਰਾ ਭਾਣਾ ਮੀਠਾ ਲਾਗੇ,
ਸਿਖ ਸਦਾ ਇਹ ਬੋਲੇ।

ਧੜ ਸਾਰਾ ਸੀ ਵਿਚ ਸ਼ਿਕੰਜੇ,
ਗਰਦਨ ਸੀ ਦੀਵਾਰ ਦੇ ਉਤੇ।

ਮਲੇਰ ਕੋਟਲੇ ਰਾਜੇ ਪਾਈ,
ਲਾਅਨਤ ਸੂਬੇਦਾਰ ਦੇ ਉਤੇ।

ਫੜ ਤਲਵਾਰ ਜਲਾਦ ਸਰਹੰਦ ਦੇ,
ਆ ਗਏ ਸੀ ਜਦ ਵਾਰ ਦੇ ਉਤੇ।

ਵਤਨ ਦੇ ਆਸ਼ਕ ਖੇਡ ਗਏ ਫਿਰ,
ਉਸ ਖ਼ੂਨੀ ਤਲਵਾਰ ਦੇ ਉਤੇ।

ਸਾਲ ਹਰ ਸਾਲੀ ਦੋਂਹ ਲਾਲਾਂ ਦੀ,
ਯਾਦ ਮਨਾਈ ਜਾਂਦੀ ਏ।
"ਜ਼ਿੰਦਾਦਿਲ" ਸਰਹੰਦ ਏ ਜਾ ਕੇ,
ਦੁਨੀਆਂ ਦਰਸ਼ਨ ਪਾਂਦੀ ਏ।

# ਇਹ ਰਾਜ ਤੇ ਏਹ ਰਾਜ

ਉਸ ਸ਼ੇਰੇ ਪੰਜਾਬ ਦਾ ਅਵਲ,
ਦਾਨੀਆਂ ਵਿਚੋਂ ਦਰਜਾ ਏ।
ਏਹ ਰਾਜਾ ਹੁਣ ਜਣੇ ਖਣੇ ਤੋਂ,
ਚੁਕੀ ਫਿਰਦਾ ਕਰਜਾ ਏ।

ਓਸ ਰਾਜ ਵਿਚ ਅਮਨ ਸੀ,
ਏਸ ਰਾਜ ਵਿਚ ਸ਼ੋਰ ਏ।
ਉਹ ਰਾਜ ਕੁਝ ਹੋਰ ਸੀ,
ਪਰ ਇਹ ਰਾਜ ਕੁਝ ਹੋਰ ਏ।

ਉਸ ਸ਼ੇਰੇ ਪੰਜਾਬ ਦਾ ਅਜ ਵੀ,
ਦੁਨੀਆਂ ਮੰਨਦੀ ਸਿੱਕਾ ਏ।
ਏਸ ਰਾਜ ਵਿਚ ਰਾਟੀਕੀਨ,
ਬਣਿਆ ਵੱਡਾ ਨਿੱਕਾ ਏ।

ਓਸ ਰਾਜ ਰੱਜ ਰੋਟੀ ਸੀ.
ਇਸ ਵਿਚ ਭੁਖ ਦਾ ਜ਼ੋਰ ਏ।
ਓਹ ਰਾਜ ਕੁਝ ਹੋਰ ਸੀ.
ਪਰ ਏਹ ਰਾਜ ਕੁਝ ਹੋਰ ਏ।

ਓਸ ਰਾਜ ਵਿਚ ਹਿੰਦੂਆਂ ਦਾ.
ਹੈ ਸੀ ਬੋਦੀ ਜੰਞੂ।
ਏਸ ਰਾਜ ਵਿਚ ਕਰਜ਼ਨ ਫ਼ੈਸ਼ਨ,
ਕਰਦਾ ਲੱਲੂ ਪੰਜੂ।

ਓਸ ਰਾਜ ਸਿਰ ਪੱਗਾਂ ਸਨ.
ਹੁਣ ਡੰਡਾ ਜਿਉਂ ਸਿਰ ਬੋਹਰ ਏ।
ਓਹ ਰਾਜ ਕੁਝ ਹੋਰ ਸੀ,
ਪਰ ਏਹ ਰਾਜ ਕੁਝ ਹੋਰ ਏ।

ਓਸ ਰਾਜ ਸੀ ਮੁਛਾਂ ਉਤੇ,
ਸੂਰੇ ਨਿੰਬੂ ਠਹਿਰਾਂਦੇ।
ਏਸ ਰਾਜ ਵਿਚ ਰਬ ਦੇ ਆਸਰੇ,
ਮੁਢੋਂ ਚਾ ਰਗੜਾਂਦੇ।

ਸਲਵਾਰ ਤੇ ਕੁੜਤਾ ਓਸ ਰਾਜ,
ਹੁਣ ਪੈਂਟ ਕੋਟ ਦਾ ਲੋਰ ਏ।
ਓਹ ਰਾਜ ਕੁਝ ਹੋਰ ਸੀ,
ਪਰ ਇਹ ਰਾਜ ਕੁਝ ਹੋਰ ਏ।

ਉਸ ਰਾਜ ਵਿਚ ਖੁਲ੍ਹੀ ਦਾੜ੍ਹੀ,
ਖ਼ਾਲਸੇ ਦੀ ਸੀ ਲੰਬੀ।
ਏਸ ਰਾਜ ਵਿਚ ਧਾਗੇ ਦੇ ਨਾਲ,
ਖ਼ਾਲਸੇ ਫਿਰਦੇ ਟੰਗੀ।

ਉਸ ਰਾਜ ਵਿਚ ਘਿਓ ਲਾਂਦੇ ਸੀ,
ਹੁਣ ਫ਼ਿਕਸੋ ਤੇ ਗ਼ੌਰ ਏ।
ਓਹ ਰਾਜ ਕੁਝ ਹੋਰ ਸੀ,
ਪਰ ਇਹ ਰਾਜ ਕੁਝ ਹੋਰ ਏ।

ਉਸ ਰਾਜ ਵਿਚ ਸ਼ਰਮ ਧਰਮ,
ਪੰਜਾਬ ਤੇ ਸੀ ਰੁਤਾਂ।
ਏਸ ਰਾਜ ਵਿਚ ਜਿਥੇ ਵੇਖੋ,
ਦੋ ਦੋ ਲਮਕਣ ਗੁੱਤਾਂ।

ਓਹ ਰਾਜ ਸੀ ਜੀ ਆਇਆਂ,
ਏਸ ਰਾਜ ਨੂੰ ਮੋਰ ਏ।
ਓਹ ਰਾਜ ਕੁਝ ਹੋਰ ਸੀ,
ਪਰ ਇਹ ਰਾਜ ਕੁਝ ਹੋਰ ਏ।

ਉਸ ਰਾਜ ਵਿਚ ਘਿਓ ਲਾਂਦੀ ਸੀ
ਸਿਰ ਮੂੰਹ ਨਾਰੀ ਹਿੰਦੀ।
ਏਸ ਰਾਜ ਵਿਚ ਲਾ ਲਾ ਟੁਰਦੀ,
ਪੌਡਰ, ਸੁਰਖ਼ੀ, ਬਿੰਦੀ।

ਉਸ ਰਾਜ ਦੀ ਸ਼ਰਮ ਦਾ ਟੁਰਨਾ
ਹੁਣ ਨਖ਼ਰੇਦਾਰ ਟੋਰ ਏ।
ਓਹ ਰਾਜ ਕੁਝ ਹੋਰ ਸੀ,
ਪਰ ਇਹ ਰਾਜ ਕੁਝ ਹੋਰ ਏ।

ਉਸ ਰਾਜ ਸੀ ਵੈਰੀਆਂ ਤਾਈ,
ਸੂਰਮੇ ਪਾਂਦੇ ਧਟੂਆ।
ਏਸ ਰਾਜ ਬਹਾਦਰ ਏਡੇ,
ਮਰਦਾ ਨਹੀਂ ਇਕ ਚੂਹਾ।

ਓਦੋਂ ਖ਼ਾਲਸ ਤਾਕਤੀ ਘਿਓ ਸੀ
ਡਾਲਡੇ ਹਥ ਹੁਣ ਡੋਰ ਏ।
ਓਹ ਰਾਜ ਕੁਝ ਹੋਰ ਸੀ,
ਪਰ ਇਹ ਰਾਜ ਕੁਝ ਹੋਰ ਏ।

ਉਸ ਰਾਜ ਵਿਚ ਪੱਗਾਂ ਹੈਸਨ,
ਮਹਿਫ਼ਲਾਂ ਦੀ ਇਕ ਸ਼ਾਨ।
ਏਸ ਰਾਜ ਵਿਚ ਸਿਰ ਨੰਗੇ,
ਜਾਂ ਖਰਲ ਟੋਪੀ ਪਰਧਾਨ।

ਉਸ ਰਾਜ ਵਿਚ ਫਾਕੇ ਨਹੀਂ ਸੀ
ਬਚਣਾਂ ਹੁਣ ਕਠੋਰ ਏ।
ਓਹ ਰਾਜ ਕੁਝ ਹੋਰ ਸੀ,
ਪਰ ਇਹ ਰਾਜ ਕੁਝ ਹੋਰ ਏ।

ਓਸ ਰਾਜ ਮਕਾਨ ਦੁਕਾਨ
ਸੀਗੇ ਆਪਣੇ ਉਕੋ।
ਕਰਾਯਾ ਦਿਉ ਏਸ ਰਾਜ,
ਨਹੀਂ ਟਿੰਡ ਫੂੜ੍ਹੀ ਝਬ ਚੁਕੋ।

ਓਸ ਰਾਜ ਸੀ ਖੁਲ੍ਹੇ ਕੋਠੇ,
ਏਸ ਰਾਜ ਜਿਉਂ ਗੋਰ ਏ।
ਓਹ ਰਾਜ ਕੁਝ ਹੋਰ ਸੀ,
ਇਹ ਰਾਜ ਕੁਝ ਹੋਰ ਏ।

ਓਸ ਰਾਜ ਵਿਚ ਕਣਕ ਚੌਲਾਂ ਦਾ
ਬਿਲਕੁਲ ਨਹੀਂ ਸੀ ਘਾਟਾ।
ਏਸ ਰਾਜ ਢੰਗ ਇਕ ਦਾ ਮਿਲਦਾ
ਢਾਈ ਛਟਾਂਕਾਂ ਆਟਾ।

ਓਹ ਵੀ ਸ਼ਕਰਕੰਦੀ ਦਾ,
ਖਾ ਜੁਸੇ ਛਿੜਦੀ ਝੋਰ ਏ।
ਓਹ ਰਾਜ ਕੁਝ ਹੋਰ ਸੀ,
ਪਰ ਇਹ ਰਾਜ ਕੁਝ ਹੋਰ ਏ।

ਓਸ ਰਾਜ ਵਿਚ ਵੰਡ ਛਕਦੇ ਸੀ
ਬੰਦੇ ਨਹੀਂ ਸੀ ਖੋਟੇ।
ਹੱਕ ਪਰਾਇਆ ਏਸ ਰਾਜ ਵਿਚ
ਖਾ ਖਾ ਹੋ ਗਏ ਮੋਟੇ।

ਓਸ ਰਾਜ ਵਿਚ ਪਿਆਰ ਸੀ,
ਏਸ ਰਾਜ ਵਿਚ ਖੋਰ ਏ।
ਓਹ ਰਾਜ ਕੁਝ ਹੋਰ ਸੀ,
ਪਰ ਇਹ ਰਾਜ ਕੁਝ ਹੋਰ ਏ।

ਓਹ ਰਾਜਾ ਲਾਹੌਰ ਸ਼ਹਿਰ ਵਿਚ
ਹਰ ਇਕ ਨੂੰ ਸੀ ਸਦਦਾ।
ਇਹ ਰਾਜਾ ਹੁਣ ਦਿਲੀਓਂ ਸਾਨੂੰ
ਹੁਜਾਂ ਦੇ ਦੇ ਕਢਦਾ।

ਓਹ ਰਾਜਾ ਸੀ ਦਾਨੀ ਭਾਰਾ,
ਇਹ ਰਾਜਾ ਤੇ ਚੋਰ ਏ।
ਓਹ ਰਾਜ ਕੁਝ ਹੋਰ ਸੀ,
ਪਰ ਇਹ ਰਾਜ ਕੁਝ ਹੋਰ ਏ।

ਓਸ ਰਾਜ ਸੀ ਘਰੋ ਘਰੀ ਸਭ,
ਵੱਸਦੇ ਖੜਕਾਂ ਧੜਕਾਂ ਤੇ।
ਹੁਣ ਵੇਖੋ ਪੰਜਾਬ ਦੇ ਵਾਲੀ,
ਰੁਲਦੇ ਪਏ ਨੇ ਸੜਕਾਂ ਤੇ।

ਓਸ ਰਾਜ ਵਿਚ ਟੈਕਸ ਨਹੀਂ ਸੀ
ਹੁਣ ਭਵਾਂਦਾ ਤੋਰ ਏ।
ਓਹ ਰਾਜ ਕੁਝ ਹੋਰ ਸੀ,
ਪਰ ਇਹ ਰਾਜ ਕੁਝ ਹੋਰ ਏ।

ਓਸ ਰਣਜੀਤ ਦੇ ਰਾਜ ਦੇ ਅੰਦਰ
ਨਹੀਂ ਸੀ ਰਿਸ਼ਵਤ ਰੱਟੇ।
ਏਸ ਰਾਜ ਵਿਚ ਵੇਖੋ,
ਅੰਨ੍ਹੀ ਪੀਹੇ ਤੇ ਕੁਤਾ ਚੱਟੇ।

ਓਹ ਰਾਜਾ ਮੁੜ ਭੇਜ ਦੇ ਰੱਬਾ,
ਜਿਸ ਦੀ ਮੜ੍ਹੀ ਲਾਹੌਰ ਏ।
ਓਹ ਰਾਜ ਕੁਝ ਹੋਰ ਸੀ,
ਪਰ ਇਹ ਰਾਜ ਕੁਝ ਹੋਰ ਏ।

# ਬਾਬਾ ਸ੍ਰੀ ਚੰਦ

ਕਲਜੁਗ ਘੋਰ ਅੰਧੇਰ ਵਿਚ ਕਰ ਗਏ ਉਜਾਲਾ ।
ਭਰ ਭਰ ਦੇਂਦੇ ਹਰ ਨੂੰ ਸੀਗ ਪ੍ਰੇਮ ਪਿਆਲਾ ।
ਮਿਲਦਾ ਓਥੋਂ ਭਗਤੀ ਦਾ ਦਰਜਾ ਆਲਾ ।
ਦਰਸ਼ਨ ਕਰਕੇ ਟੁਟਦਾ ਹੰਕਾਰ ਦਾ ਤਾਲਾ ।
ਹਟ ਜਾਂਦਾ ਸੀ ਪਾਪ ਦਾ ਹਰ ਦਮ ਦਮ ਪਾਲਾ ।
ਦਰ ਤੇ ਬਖ਼ਸ਼ਿਆ ਜਾਂਵਦਾ ਸਭ ਚਿੱਟਾ ਕਾਲਾ ।
ਦੁਖਾਂ ਦਰਦਾਂ ਮਾਰਿਆਂ ਦਾ ਸੀ ਰਖਵਾਲਾ ।
ਧੰਨ ਧੰਨ ਬਾਬਾ ਸ੍ਰੀ ਚੰਦ ਤੇਰਾ ਸ਼ਾਨ ਨਿਰਾਲਾ ।

# ਵੱਡਾ ਨਿੱਕਾ

ਹਿੰਦੂ ਅਤੇ ਸਿਖ ਦੋਵੇਂ ਵੱਡਾ ਨਿੱਕਾ ਭਾਈ ਏ।
ਇਕ ਮਾਂ ਪਿਓ ਜਾਏ ਫ਼ਰਕ ਨਾ ਰਾਈ ਏ।
ਇਕ ਮਿਟੀ ਪੁਤਲੇ ਦੇ ਦੋ ਸੋਹਣੇ ਰੂਪ ਨੇ।
ਕੇਸ ਇਕ ਰਿਖੀਆਂ ਦੇ ਮੰਨੇ ਹੋਏ ਸਰੂਪ ਨੇ।
ਬੋਦੀ ਜ਼ਰਾ ਨਿਕੀ ਹੁੰਦੀ ਕੇਸਾਂ ਦੀ ਲੰਬਾਈ ਏ।
ਹਿੰਦੂ ਅਤੇ ਸਿਖ ਦੋਵੇਂ ਵਡਾ ਨਿਕਾ ਭਾਈ ਏ।
ਹਿੰਦੂ ਰਬ ਹੋਰ ਨਹੀਂ ਸਿਖ ਰਬ ਹੋਰ ਨਹੀਂ।
ਸਿਖ ਸੋਹਣੀ ਗੁਡੀ ਨਾਲੋਂ ਹਿੰਦੂ ਵਖ ਡੋਰ ਨਹੀਂ।
ਢਿਡ ਦਿਆਂ ਪਟਿਆਂ ਨੇ ਐਵੇਂ ਖੱਪ ਪਾਈ ਏ।
ਹਿੰਦੂ ਅਤੇ ਸਿਖ ਦੋਵੇਂ ਵਡਾ ਨਿਕਾ ਭਾਈ ਏ।
ਗੁਰੂ ਨਾਨਕ ਹੋਰ ਨਹੀਂ ਰਾਮ ਚੰਦਰ ਹੋਰ ਨਹੀਂ।
ਆਪੇ ਵਿਚ ਦੋਹਾਂ ਦਾ ਲਗਾ ਕੋਈ ਖੋਰ ਨਹੀਂ।
ਗਰੰਥ ਗੁਰੂ ਗੀਤਾ ਤੁਹਾਨੂੰ ਜਾਵੇ ਸਮਝਾਈ ਏ।
ਹਿੰਦੂ ਅਤੇ ਸਿਖ ਦੋਵੇਂ ਵਡਾ ਨਿਕਾ ਭਾਈ ਏ।
ਜੰਜੂ ਬੋਦੀ ਰਖਿਆ ਲਈ ਸਿਖ ਬਣਿਓਂ ਸਿਖਾ ਓ।
ਦਸਮ ਗਰੰਥ ਵਿਚ ਵਰਕੇ ਵਰਕੇ ਲਿਖਾ ਓ।
ਹਿੰਦੂਆ ਓ ਤੇਰੇ ਲਈ ਸਿਖ ਕੌਮ ਆਈ ਏ।
ਹਿੰਦੂ ਅਤੇ ਸਿਖ ਦੋਵੇਂ ਵਡਾ ਨਿਕਾ ਭਾਈ ਏ।

# ਮੌਤ ਤੋਂ ਬਾਅਦ

ਘਰ ਵਾਲਿਓ ਜਦ ਮਰ ਜਾਵਾਂ ਮੈਂ,
ਮੈਨੂੰ ਰੋਣਾ ਪਿਟਣਾ ਨਾ ।
ਬਬਾਨ ਮੇਰੇ ਤੋਂ ਵਾਰ ਵਾਰ ਕੇ,
ਕੋਈ ਚੀਜ਼ ਵੀ ਸੁਟਣਾ ਨਾ ।

ਸੜ ਪਿੰਜਰ ਜਦ ਹੋਵੇ ਸੁਆਹ,
ਸੁਆਹ ਮੇਰੀ ਪਰਵਾਹ ਦੇਣਾ ।
ਸੁਆਹ ਪਰਵਾਂਹਦੇ ਨਾਲ ਨਾਲ,
ਵਾਹਿਗੁਰੂ ਧੁਨੀ ਲਗਾ ਦੇਣਾ ।

ਯਾਦ ਕਦੇ ਨਾ ਕਰਨਾ ਮੈਨੂੰ,
ਹਰ ਦਮ ਜਪਣਾ ਰੱਬੀ ਨਾਮ ।
ਮਾਤ ਪੰਜਾਬੀ ਤਾਈਂ ਮੇਰੀ,
ਲਖ ਲਖ ਹੈ ਪਰਨਾਮ ।